ਤਰਕਸ਼ੀਲ ਸੋਸਾਇਟੀ ਪੰਜਾਬ ਦਾ ਤਰਜਮਾਨ

# ਵਿਗਿਆਨਕ ਵਿਚਾਰ


ਸੰਪਾਦਕ:
ਰਾਜਪਾਲ ਸਿੰਘ

ਅੰਕ 10 ਕੀਮਤ: 2 ਰੁਪਏ ਸਤੰਬਰ 1988


## ○ ਅੰਦਰ ਪੜ੍ਹੋ ○



"ਜਿਹੜਾ ਵੀ ਮਨੁੱਖ ਪ੍ਰਗਤੀ ਦਾ ਹਾਮੀ ਹੈ ਉਸਨੂੰ ਲਾਜ਼ਮੀ ਤੌਰ 'ਤੇ ਪੁਰਾਣੇ ਵਿਸ਼ਵਾਸ਼ ਦੀ ਹਰ ਗੱਲ ਦੀ ਅਲੋਚਨਾ ਕਰਨੀ ਪਵੇਗੀ, ਇਹਦੇ ਵਿਚ ਅਵਿਸ਼ਵਾਸ਼ ਪ੍ਰਗਟ ਕਰਨਾ ਪਏਗਾ ਤੇ ਇਹਦੇ ਹਰ ਪਹਿਲੂ ਨੂੰ ਵੰਗਾਰਨਾ ਪਏਗਾ।"

-ਸ਼ਹੀਦ-ਏ-ਆਜ਼ਮ ਭਗਤ ਸਿੰਘ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜ਼ਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਵਿਗਿਆਨਕ ਵਿਚਾਰ'
ਪੋਸਟ ਬਾਕਸ ਨੰ : 34
ਕੋਟ ਕਪੂਰਾ-151204

ਚੰਦੇ ਭੇਜਣ ਲਈ ਪਤਾ

ਸੁਰਿੰਦਰ C/O. ਅਵਤਾਰ ਗੋਂਦਾਰਾ
ਐਡਵੋਕੇਟ, ਜਿਲਾ ਕਚਿਹਰੀਆਂ,
ਫਰੀਦਕੋਟ ।

| | |
|---|---|
| ਸਲਾਨਾ ਚੰਦਾ | 20 ਰੁਪਏ |
| ਲਾਈਫ ਮੈਂਬਰ | 200 ਰੁਪਏ |

ਪ੍ਰਕਾਸ਼ਨ :- ਮਾਲਕ ਤੇ ਪ੍ਰਕਾਸ਼ਕ ਅਮੀਰਜੀਤ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾਕੇ ਰੈਸ਼ਨਲਿਸ਼ਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੋਦ ਜਿਲਾ ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ ।

# ਸੰਪਾਦਕੀ

ਸਾਡੇ ਸਮਾਜ ਵਿਚ ਧਰਮ ਅਤੇ ਜਾਤੀ ਦੇ ਆਧਾਰ ਤੇ ਮਨੁੱਖਤਾ ਵਿਚ ਜੋ ਦੀਵਾਰਾਂ ਖੜੀਆਂ ਕੀਤੀਆਂ ਹੋਈਆਂ ਹਨ, ਅੰਤਰ ਜਾਤੀ ਤੇ ਅੰਤਰ-ਧਰਮ ਵਿਆਹ ਇਹਨਾਂ ਨੂੰ ਤੋੜਣ ਵਿਚ ਮਹੱਤਵ ਪੂਰਨ ਹਿੱਸਾ ਪਾ ਸਕਦੇ ਹਨ। ਇਸ ਤਰਾਂ ਅਡ ਅਡ ਧਰਮਾਂ ਅਤੇ ਜਾਤਾਂ ਦੇ ਆਪਸ ਵਿਚ ਘੁਲਣ ਮਿਲਣ ਲਈ ਜਮੀਨ ਤਿਆਰ ਹੋ ਸਕੇਗੀ ਅਤੇ ਅਗਾਂਹ ਉਹਨਾਂ ਦੀ ਸੰਤਾਨ ਤੋਂ ਇਕ ਵਿਸ਼ੇਸ਼ ਧਰਮ ਜਾਂ ਜਾਤ ਦਾ ਲੇਬਲ ਲਹਿ ਸਕੇਗਾ । ਇਹੋ ਜਿਹੇ ਵਿਆਹਾਂ ਦੀ ਮਹੱਤਤਾ ਨੂੰ ਸਮਝਦੇ ਹੋਏ ਹੀ ਡਾ: ਕਾਵੂਰ ਨੇ ਆਪਣੀ ਪੁਸਤਕ 'ਦੇਵ, ਦੈਂਤ ਅਤੇ ਰੂਹਾਂ' ਵਿਚ ਇਸ ਵਿਸ਼ੇ ਤੇ ਇਕ ਪੂਰਾ ਲੇਖ 'ਜਿਉਂਦੇ ਰਹਿਣ ਲਈ ਅੰਤਰ ਜਾਤੀ ਵਿਆਹਾਂ ਨੂੰ ਉਤਸ਼ਾਹਿਤ ਕਰੋ' ਲਿਖਕੇ ਇਸ ਪਾਸੇ ਵਲ ਚੇਤੰਨ ਤੌਰ ਤੇ ਕਦਮ ਪੁੱਟਣ ਲਈ ਪ੍ਰੇਰਿਆ ਹੈ ।

ਪਰ ਅਜਿਹੇ ਵਿਆਹਾਂ ਨੂੰ ਉਤਸ਼ਾਹਿਤ ਕਰਨਾ ਤਾਂ ਇਕ ਪਾਸੇ ਸਾਡੇ ਸਮਾਜ ਦੇ ਠੇਕੇਦਾਰਾਂ ਵਲੋਂ ਅਜਿਹਾ ਕਦਮ ਚੁਕਣ ਵਾਲਿਆਂ ਨਾਲ ਕੀ ਵਰਤਾਉ ਕੀਤਾ ਜਾਂਦਾ ਹੈ ਇਸਦੀ ਇਕ ਦੁਖਦਾਈ ਮਿਸਾਲ ਹਰਿਆਣਾ ਦੇ ਕਸਬੇ ਪਲਵਲ ਦੀ 25 ਸਾਲਾ ਲੜਕੀ ਰਾਜ ਰਾਣੀ ਦੇ ਕੇਸ ਤੋਂ ਮਿਲਦੀ ਹੈ। ਰਾਜ ਰਾਣੀ ਨੇ ਆਪਣੀ ਮਰਜੀ ਨਾਲ ਇਕ ਮੁਸਲਮਾਨ ਲੜਕੇ ਅਜ਼ੀਜ ਅਹਿਮਦ ਨਾਲ ਦਿੱਲੀ ਦੀ ਤੀਸ ਹਜਾਰੀ ਅਦਾਲਤ ਵਿਚ ਵਿਆਹ ਕਰਵਾਇਆ ਸੀ । ਪਰ ਕਝ ਦਿਨ ਬਾਅਦ ਜਦ ਇਸ ਵਿਆਹ ਦੀ ਖਬਰ ਕਸਬੇ ਵਿਚ ਫੈਲੀ ਤਾਂ ਇਸ ਨਵ ਵਿਆਹੁਤਾ ਜੋੜੇ 'ਤੇ ਦੁੱਖਾਂ ਦਾ ਪਹਾੜ ਟੁਟ ਪਿਆ । ਧਰਮ ਦੇ ਠੇਕੇਦਾਰਾਂ ਵੱਲੋਂ ਇਸ ਵਿਆਹ ਨੂੰ ਖਤਮ ਕਰਨਾ ਹਿੰਦੂ ਫਿਰਕੇ ਲਈ ਵਕਾਰ ਦਾ ਸਵਾਲ ਬਣਾ ਦਿਤਾ ਗਿਆ । ਲੋਕ ਦਲ ਤੇ ਕਾਂਗਰਸ ਆਈ ਜਿਹੀਆਂ ਆਪਸ ਵਿਚ ਕੱਟੜ ਵਿਰੋਧੀ ਪਾਰਟੀਆਂ ਵੀ ਉਥੇ 'ਹਿੰਦੂ-ਵਾਦ ਨੂੰ ਬਚਾਓ' ਦੇ ਝੰਡੇ ਥੱਲੇ ਇਕੱਠੀਆਂ ਹੋ ਗਈਆਂ ।

ਆਖਿਰ ਦਬਾਅ ਹੇਠ ਆਏ ਰਾਜ ਰਾਣੀ ਦੇ ਪਿਤਾ ਗਿਰਧਾਰੀ ਲਾਲ ਲੜਕੀ ਨੂੰ ਗੀਤਾ ਭਵਨ ਲੈ ਗਏ ਜਿਥੇ ਲਗਭਗ ਤਿੰਨ ਹਜਾਰ ਲੋਕ ਇਕੱਠੇ ਹੋਏ ਸਨ ਜਿਨਾਂ ਵਿਚ ਨੇਤਾ, ਵਕੀਲ, ਡਾਕਟਰ, ਗੁੰਡੇ ਅਤੇ ਪੁਲਸੀਏ ਸਭ ਸ਼ਾਮਲ ਸਨ । ਸਥਾਨਿਕ ਪੰਚਾਇਤ ਨੇ ਰਾਜ ਰਾਣੀ ਦਾ ਜਬਰਦਸਤੀ ਮੁੜ ਵਿਆਹ ਇਕ ਹਿੰਦੂ ਲੜਕੇ ਨਾਲ ਕਰਨ ਦਾ ਫੈਸਲਾ ਕੀਤਾ ।

ਰੋਂਦੀ ਕੁਰਲਾਉਂਦੀ ਰਾਜ ਰਾਣੀ ਨੂੰ ਵਿਆਹ ਮੰਡਪ ਵਲ ਲਿਜਾਇਆ ਗਿਆ । ਉਹ ਇਸ ਗੱਲ ਦੀ ਦੁਹਾਈ ਦੇ ਰਹੀ ਸੀ ਕਿ ਜਾਂ ਤਾਂ ਉਸਨੂੰ ਨਾਰੀ ਨਿਕੇਤਨ ਭੇਜਿਆ ਜਾਵੇ ਜਾਂ ਫਿਰ ਜ਼ਹਿਰ ਦੇ ਦਿੱਤੀ ਜਾਵੇ । ਪਰ ਧਰਮ ਦੇ ਰਖਿਅਕਾਂ ਤੋਂ ਅਜਿਹੇ 'ਰਹਿਮ' ਦੀ ਆਸ ਕਿਥੋਂ ਰੱਖੀ ਜਾ ਸਕਦੀ ਸੀ । ਇਹਨਾਂ ਧਾਰਮਿਕ ਯੋਧਿਆਂ ਨੇ ਰਾਜ ਰਾਣੀ ਨਾਲ ਜਰੂਰੀ ਵਿਆਹ ਕਰਵਾਉਣ ਲਈ 6 'ਵਾਲੰਟੀਅਰ' ਤਿਆਰ ਕੀਤੇ ਹੋਏ ਸਨ ਜਿੰਨਾਂ ਵਿਚੋਂ ਇਕ ਚਾਹ ਦੀ ਦੁਕਾਨ ਵਾਲੇ ਮੋਹਨ ਲਾਲ ਨਾਲ ਰਾਜ ਰਾਣੀ ਦਾ ਜਬਰਦਸਤੀ ਵਿਆਹ ਕਰ ਦਿੱਤਾ ਗਿਆ ।

(ਬਾਕੀ ਸਫਾ 23 'ਤੇ)



# ਰੈਸ਼ਨਲਿਜ਼ਮ ਬਨਾਮ ਮਾਰਕਸਇਜ਼ਮ

ਰਾਜਿੰਦਰ ਪਾਲ ਸਿੰਘ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਰੈਸ਼ਨਲਿਜ਼ਮ ਅਤੇ ਮਾਰਕਸਵਾਦ ਦੇ ਆਪਸੀ ਸਬੰਧ ਦੇ ਮਹੱਤਵਪੂਰਨ ਵਿਸ਼ੇ ਉਤੇ ਚਰਚਾ ਛੇੜਦਾ ਹੋਇਆ ਇਹ ਪਰਚਾ 18 ਸਤੰਬਰ (ਐਤਵਾਰ) ਨੂੰ ਧੂਰੀ (ਜਿਲਾ ਸੰਗਰੂਰ) ਵਿਖੇ ਡਾ: ਕਾਵੂਰ ਦੀ ਦਸਵੀਂ ਬਰਸੀ ਦੇ ਮੌਕੇ ਤੇ ਕੀਤੇ ਜਾ ਰਹੇ ਸਮਾਗਮ ਵਿਚ ਪੜ੍ਹਿਆ ਜਾਵੇਗਾ । ਫਿਲਾਸਫੀ ਦੇ ਖੇਤਰ ਨਾਲ ਸੰਬਧਿਤ ਹੋਣ ਕਰਕੇ ਆਮ ਪਾਠਕ ਨੂੰ ਇਹ ਆਰਟੀਕਲ ਕੁਝ ਬੋਝਲ ਪ੍ਰਤੀਤ ਹੋ ਸਕਦਾ ਹੈ ਪਰ ਅਸੀਂ ਸਮਝਦੇ ਹਾਂ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸਹੀ ਸਮਝ ਵਿਕਸਤ ਕਰਨ ਵਾਸਤੇ ਇਸ ਵਿਸ਼ੇ ਤੇ ਡੂੰਘੀ ਬਹਿਸ ਵਿਚਾਰ ਕਰਨੀ ਜਰੂਰੀ ਹੈ ।

ਲੇਖਕ ਦੇ ਅਨੁਸਾਰ ਇਸ ਪਰਚੇ ਨੂੰ ਇਕ ਮੁਕੰਮਲ ਖੋਜ ਪੱਤਰ ਨਾ ਸਮਝਿਆ ਜਾਵੇ ਸਗੋਂ ਇਸਨੂੰ ਵਿਚਾਰ-ਚਰਚਾ ਸ਼ੁਰੂ ਕਰਨ ਲਈ ਕੁਝ ਆਰੰਭਕ ਨੁਕਤਿਆਂ ਵਜੋਂ ਹੀ ਲਿਆ ਜਾਵੇ । ਜੋ ਪਾਠਕ ਸਮਾਗਮ ਵਿਚ ਨਹੀਂ ਪੁਜ ਸਕਦੇ ਉਹ ਖਤਾਂ ਰਾਹੀਂ ਵੀ ਇਸ ਵਿਚਾਰ-ਚਰਚਾ ਵਿਚ ਹਿੱਸਾ ਪਾ ਸਕਦੇ ਹਨ ।

-ਸੰਪਾਦਕ

## ਭੂਮਿਕਾ :

'ਰੈਸ਼ਨਲਿਜਮ ਅਤੇ ਮਾਰਕਸਵਾਦ ਦੇ ਆਪਸੀ ਸੰਬੰਧ ਕੀ ਹਨ' ਭਾਵੇਂ ਇਹ ਮਸਲਾ ਦਰਸ਼ਨ ਦੇ ਖੇਤਰ ਦਾ ਹੈ, ਪਰ ਇਸਨੂੰ ਕਿਸੇ ਦਰਸ਼ਨ ਸ਼ਾਸ਼ਤਰ ਦੇ ਵਿਦਿਆਰਥੀ ਨੇ ਦਿਮਾਗੀ ਕਸਰਤ ਲਈ ਨਹੀਂ ਉਠਾਇਆ, ਸਗੋਂ ਇਹ ਮਸਲਾ 'ਜਿੰਦਗੀ ਨੂੰ ਅਜ ਤੋਂ ਚੰਗੇਰਾ ਬਨਾਉਣ ਲਈ' ਵਚਨਬੱਧ ਰੈਸ਼ਨਲਿਸਟ ਸੁਸਾਇਟੀ ਅਧੀਨ ਜਥੇਬੰਦ ਅਮਲੀ ਪੱਧਰ ਤੇ ਕਰਮਸ਼ੀਲ ਕਾਰਕੁੰਨਾਂ ਨੇ ਉਠਾਇਆ ਹੈ। ਰੈਸ਼ਨਲਿਸਟ ਸੁਸਾਇਟੀ ਪੰਜਾਬ ਦਾ ਮੁੱਢ ਲੰਕਾ ਦੇ ਪ੍ਰਸਿੱਧ ਮਨੋਵਿਗਿਆਨੀ ਇਬਰਾਹੀਮ ਟੀ. ਕਾਵੂਰ ਦੀਆਂ ਲਿਖਤਾਂ ਦਾ ਪੰਜਾਬੀ ਅਨੁਵਾਦ ਕਰਨ ਤੋਂ ਬੱਝਿਆ । ਜਿਨਾਂ ਲੋਕਾਂ ਨੇ ਲਿਖਤਾਂ ਨੂੰ ਅਨੁਵਾਦਿਆ, ਪ੍ਰਚਾਰਿਆ, ਅਤੇ ਡਾ: ਕਾਵੂਰ ਦੀਆਂ ਲਿਖਤਾਂ ਤੋਂ ਪ੍ਰਾਪਤ ਸੂਝ ਨਾਲ ਵਿਹਾਰਕ ਪੱਧਰ 'ਤੇ ਮਨੋਰੋਗੀਆਂ ਦੇ ਕੇਸ ਹੱਲ ਕਰਨੇ ਸ਼ੁਰੂ ਕੀਤੇ, ਉਹ ਕਾਰਕੁਨ ਮੋਟੇ ਤੌਰ ਤੇ ਖੱਬੇ ਪੱਖੀ ਰਾਜਸੀ ਲਹਿਰ ਦੇ ਅਸਰ ਅਧੀਨ ਹੋਣ ਕਰਕੇ ਮਾਰਕਸਵਾਦੀ-ਦਰਸ਼ਨ ਨਾਲ ਵਿਚਾਰਧਾਰਕ ਤੌਰ ਤੇ ਪ੍ਰਤੀਬੱਧ ਸਨ । ਮਾਰਕਸਵਾਦੀ ਦਰਸ਼ਨ ਨਾਲ ਪ੍ਰਤੀਬੱਧ ਖੱਬੇ ਪੱਖੀ ਕਾਰਕੁਨ ਪਹਿਲਾਂ ਵੀ ਪਰਾਭੌਤਿਕੀ ਘਟਨਾਵਾਂ ਦਾ ਖੰਡਨ ਕਰਦੇ ਸਨ ਅਤੇ ਇਨਾਂ ਦਾ ਵਿਗਿਆਨਕ ਹੱਲ ਸੁਝਾਉਣ ਦੀ ਕੋਸਿਸ਼ ਕਰਦੇ ਸਨ । ਪਰ ਮਨੋਵਿਗਿਆਨ (Parapsychology) ਦੇ ਖੇਤਰ ਵਿਚ ਕੋਈ ਸਿਧਾਂਤਕ ਸੂਝ ਅਤੇ ਅਮਲੀ ਮਾਡਲ ਨਾ ਹੋਣ ਕਰਕੇ ਘਟਨਾਵਾਂ ਦੀ ਅਸਲੀਅਤ ਪਕੜ ਵਿਚ ਨਹੀਂ ਆਉਂਦੀ ਸੀ, ਬੱਸ ਮਾਰਕਸਵਾਦੀ ਦਰਸ਼ਨ ਵਿਚ ਅਟਲ ਵਿਸਵਾਸ਼ ਕਾਰਨ ਇਨਾਂ ਯਕੀਨ ਹੁੰਦਾ ਸੀ ਕਿ ਇਨਾਂ ਪਰਾਭੌਤਿਕੀ ਜਾਪਦੀਆਂ ਘਟ-ਨਾਵਾਂ ਪਿਛੇ ਕੋਈ ਦੈਵੀ-ਸੱਤਾ ਨਹੀਂ ਹੈ- ਅਜੇਹਾ ਸਭ ਕੁਝ ਪਾਖੰਡ ਹੈ । ਪਰ ਇਹ ਸਭ ਕੁਝ ਕਿਉਂ ਹੁੰਦਾ ਹੈ ? ਇਸਦੇ ਠੀਕ ਕਾਰਣ ਕੀ ਹਨ ? ਇਨਾਂ ਪ੍ਰਸ਼ਨਾਂ ਦੇ ਠੀਕ ਉਤਰ ਦੇਣੇ ਕਠਿਨ ਕਾਰਜ ਸੀ । ਪਰ ਡਾ: ਕਾਵੂਰ ਦੀਆਂ ਕਿਤਾਬਾਂ ਦਾ ਪੰਜਾਬੀ ਵਿਚ ਅਨੁਵਾਦ ਹੋਣ ਨਾਲ ਇਹ ਮਸਲਾ ਕਾਫੀ ਹੱਦ ਤਕ ਸੁਲਝ ਗਿਆ । ਹੁਣ ਅਸੀਂ ਗੈਬੀ ਜਾਪਦੀਆਂ ਘਟਨਾਵਾਂ ਦਾ ਪਹਿਲਾਂ ਦੇ ਮੁਕਾਬਲੇ ਵਧੇਰੇ ਠੀਕ ਵਿਸ਼ਲੇਸ਼ਣ ਕਰਨ ਦੇ ਸਮਰਥ ਸਾਂ । ਹੁਣ ਸਾਡੇ ਸਾਹਮਣੇ ਮਸਲਾ ਕਿਤਾਬਾਂ ਛਾਪਣ, ਵੰਡਣ ਹੋਰ ਢੰਗਾਂ ਨਾਲ ਪ੍ਰਚਾਰ ਕਰਨ ਅਤੇ ਮਨੋ-ਰੋਗੀਆਂ ਦੇ ਕੇਸ ਹਥ ਲੈਣ ਦਾ ਸੀ । ਸੁਭਾਵਿਕ ਹੀ ਇਸ ਲਈ ਕਿਸੇ ਜਥੇਬੰਦੀ ਦੀ ਲੋੜ ਸੀ ਕਿਉਂਕਿ ਅਸੀਂ ਮਨੋ-ਵਿਗਿਆਨ ਦੇ ਖੇਤਰ ਵਿਚ ਡਾ: ਕਾਵੂਰ ਦੀਆਂ ਲਿਖਤਾਂ ਤੋਂ ਪ੍ਰਭਾਵਤ ਹੋਏ ਸੀ, ਇਸ ਕਰਕੇ ਅਸੀਂ ਜਥੇਬੰਦੀ ਦਾ ਨਾਮ ਵੀ ਉਸਦੀ ਜਥੇਬੰਦੀ ਤੋਂ ਉਧਾਰਾ ਲੈ ਲਿਆ ਯਾਨੀ ਕਿ ਰੈਸ਼ਨ-

ਲਿਸਟ ਸੁਸਾਇਟੀ ਪੰਜਾਬ। ਸੋ ਸਮਝਦਾਰ ਪਾਠਕਾਂ ਨੂੰ ਮਸਲੇ ਦੀ ਜੜ ਨੰਗੀ ਹੁੰਦੀ ਦਿਸ ਰਹੀ ਹੋਵੇਗੀ। ਡਾ: ਕਾਵੂਰ ਭਾਵੇਂ ਮਾਨਸਿਕ ਰੋਗੀਆਂ ਨੂੰ ਠੀਕ ਕਰਨ ਵਿਚ ਪਦਾਰਥਵਾਦੀ/ਨਾਸਤਿਕ ਨਜ਼ਰੀਆ ਰਖਦਾ ਸੀ, ਪਰ ਉਹ ਮਾਰਕਸਵਾਦੀ ਨਹੀਂ ਸੀ। ਜਦੋਂ ਕਿ ਰੈਸ਼ਨਲਿਸਟ ਸੁਸਾਇਟੀ ਦੇ ਕਾਰਕੁਨ ਮਾਰਕਸਵਾਦੀ ਦਰਸ਼ਨ ਪ੍ਰਤੀ ਝੁਕਾਅ ਰਖਦੇ ਸਨ। ਸੋ ਰੈਸ਼ਨਲਿਸਟ ਸੁਸਾਇਟੀ ਪੰਜਾਬ ਦੇ ਕਾਰਕੁਨ ਅਤੇ ਆਗੂਆਂ ਨੇ ਭਾਵੇਂ ਪਰਾਮਨੋਵਿਗਿਆਨ ਦੇ ਖੇਤਰ ਵਿਚ ਘਟਨਾਵਾਂ ਨੂੰ ਹੱਲ ਕਰਨ ਲਈ ਡਾ: ਕਾਵੂਰ ਤੋਂ ਪ੍ਰਭਾਵ ਕਬੂਲਿਆ ਅਤੇ ਆਪਣੀ ਜਥੇਬੰਦੀ ਦਾ ਨਾਂ ਵੀ ਡਾ: ਕਾਵੂਰ ਦੀ ਜਥੇਬੰਦੀ ਵਾਂਗ ਹੀ ਰੈਸ਼ਨਲਿਸਟ ਸੁਸਾਇਟੀ ਪੰਜਾਬ ਰੱਖਿਆ, ਪਰ ਉਹ ਮਾਰਕਸਵਾਦੀ ਦਰਸ਼ਨ ਨੂੰ ਆਧਾਰ ਮੰਨਦੇ ਹੋਣ ਕਰਕੇ ਉਨਾਂ ਦਾ ਕੇਸਾਂ ਨੂੰ ਹੱਲ ਕਰਨ ਦਾ ਦ੍ਰਿਸ਼ਟੀਕੋਣ, ਪ੍ਰਚਾਰ ਦਾ ਢੰਗ ਆਦਿ ਵੱਖਰੇ ਸਨ। ਹੁਣ ਤਕ ਅਸੀਂ ਰੈਸ਼ਨਲਿਸਟ ਸੁਸਾਇਟੀ ਦੇ ਇਤਿਹਾਸ ਤੇ ਪੰਛੀ ਝਾਤ ਮਾਰਕੇ ਇਸਦੇ ਲੰਕਾ ਵਿਚ ਬਾਨੀ ਦੀ ਵਿਚਾਰਧਾਰਾ, ਪੰਜਾਬ ਰੈਸ਼ਨਲਿਸਟ ਸੁਸਾਇਟੀ ਦੇ ਕਾਰਕੁਨਾਂ ਦੇ ਜੀਵਨ ਦਰਸ਼ਨ ਬਾਰੇ ਜੋ ਕਿ ਮਾਰਕਸਵਾਦੀ ਸੀ ਅਤੇ ਸੁਸਾਇਟੀ ਦੇ ਨਮ ਕਰਣ ਦੇ ਮਸਲੇ ਨੂੰ ਸੰਖੇਪ ਵਿਚ ਬਿਆਨਿਆ ਹੈ। ਸਾਡੇ ਵਿਚਾਰ ਅਧੀਨ ਮਸਲੇ ਨੂੰ ਸਹੀ ਸੰਦਰਭ ਵਿਚ ਰੱਖਣ ਲਈ ਭੂਮਿਕਾ ਜਰੂਰੀ ਸੀ।

## ਰੈਸ਼ਨਲਿਜ਼ਮ-ਮਾਰਕਸਵਾਦ ਦੇ ਸਬੰਧ

ਹੁਣ ਇਸ ਮਸਲੇ ਦਾ ਅਗਲਾ ਚਰਣ ਸ਼ੁਰੂ ਹੁੰਦਾ ਹੈ। ਰੈਸ਼ਨਲਿਸਟ ਸੁਸਾਇਟੀ ਦੇ ਕੰਮ ਕਰਨ ਨਾਲ ਸੁਸਾਇਟੀ ਦੇ ਅੰਦਰ ਅਤੇ ਬਾਹਰ ਰੈਸ਼ਨਲਿਜਮ ਅਤੇ ਮਾਰਕਸਵਾਦ ਦੇ ਅੰਤਰ ਸਬੰਧਾਂ ਤੇ ਦਬਵੀਂ ਅਤੇ ਉਚੀ ਸੁਰ ਵਿਚ ਚਰਚਾ ਹੋਣ ਲੱਗੀ। ਮਾਰਕਸਵਾਦੀ ਦਰਸ਼ਨ ਤੋਂ ਪ੍ਰੇਰਣਾ ਲੈਂਦੀਆਂ ਕਮਿਊਨਿਸਟ ਪਾਰਟੀਆਂ/ਗਰੁੱਪਾਂ ਦੇ ਅਨੁਸਾਰ ਅਤੇ ਖੁਦ ਮਾਰਕਸਵਾਦ ਅਨੁਸਾਰ ਸੰਸਾਰ ਵਿਚ ਦੋ ਹੀ ਦਰਸ਼ਨ ਹਨ। ਪਦਾਰਥਵਾਦ ਅਤੇ ਵਿਚਾਰਵਾਦ★। ਵਿਚਾਰਵਾਦ ਦੀਆਂ ਸਾਰੀਆਂ ਕਿਸਮਾਂ ਪਦਾਰਥਵਾਦ ਦੇ ਵਿਰੋਧ ਵਿਚ ਖੜਦੀਆਂ ਹਨ। ਸੋ ਇਹ ਕਿਵੇਂ ਹੋ ਸਕਦਾ ਹੈ ਕਿ ਮਾਰਕਸਵਾਦੀ ਦਰਸ਼ਨ ਨੂੰ ਮੰਨਣ ਵਾਲੇ ਕਾਰਕੁੰਨ, ਉਸੇ ਸਮੇਂ ਰੈਸ਼ਨਲਿਸਟ ਵੀ ਹੋਣ ਕਿਉਂਕਿ ਪਦਾਰਥਵਾਦ ਤੋਂ ਬਿਨਾਂ ਸਾਰੇ ਦਰਸ਼ਨ ਅਖੀਰ ਵਿਚਾਰਵਾਦ ਦਾ ਹੀ ਕੋਈ ਨਾ ਕੋਈ ਰੂਪ ਹੁੰਦੇ ਹਨ।

ਰੈਸ਼ਨਲਿਸਟ ਸੁਸਾਇਟੀ ਦੇ ਭੂਮਿਕਾ ਵਿਚ ਪੇਸ਼ ਇਤਿਹਾਸ ਤੋਂ ਪਤਾ ਚਲਦਾ ਹੈ ਕਿ ਪੰਜਾਬ ਦੀ 'ਰੈਸ਼ਨਲਿਸਟ ਸੁਸਾਇਟੀ ਦੇ ਕਾਰਕੁਨਾਂ' ਨੇ ਡਾ: ਕਾਵੂਰ ਦੀਆਂ ਕਿਤਾਬਾਂ ਤੋਂ ਲਾਭ ਉਠਾਇਆ ਅਤੇ ਉਸਦੀ ਸੁਸਾਇਟੀ ਦਾ ਨਾਂ ਉਧਾਰਾ ਲੈ ਲਿਆ ਪਰ ਕੰਮ ਆਪਣੇ ਢੰਗ ਨਾਲ ਕੀਤਾ ਅਤੇ ਇਸ ਢੰਗ ਨੂੰ ਅਸੀਂ ਸੰਭਵ ਹੱਦ ਤਕ ਮਾਰਕਸਵਾਦ ਦਰਸ਼ਨ ਤੇ ਸੇਧ ਲੈਕੇ ਅਪਣਾਇਆ ਸੀ। ਸਾਡਾ ਸਾਰਾ ਕੰਮ ਸਾਡੀ ਆਪਣੀ ਯੋਗਤਾ ਅਨੁਸਾਰ ਮਾਰਕਸਵਾਦ ਤੋਂ ਸੇਧ ਲੈਂਦਾ ਸੀ। ਮੁਖ਼ ਪ੍ਰਸ਼ਨ ਐਨ ਇਸ ਨੁਕਤੇ 'ਤੇ ਉਭਰਦਾ ਹੈ ਕਿ ਜਦੋਂ ਸਾਡੀ ਜਥੇਬੰਦੀ ਦੀ ਮਾਰਕਸਵਾਦੀ ਦਰਸ਼ਨ ਨਾਲ ਇਕਸੁਰਤਾ ਹੈ ਤਾਂ ਫਿਰ ਇਸਦਾ ਨਾਂ ਵਿਚਾਰਵਾਦੀ ਦਰਸ਼ਨ ਰੈਸ਼ਨਲਿਜਮ ਤੇ ਕਿਓਂ ? ਜੇ ਹਥਲੇ ਮਸਲੇ ਨੂੰ ਇਥੇ ਹੀ ਨਬੇੜਨਾ ਹੋਵੇ ਤਾਂ ਅਸੀਂ ਇਹ ਕਹਿ ਸਕਦੇ ਹਾਂ ਕਿ ਇਸ ਸੁਆਲ ਦਾ ਜਵਾਬ ਭੂਮਿਕਾ ਵਿਚ ਦੱਸਿਆ ਇਤਿਹਾਸ ਦੇ ਦਿੰਦਾ ਹੈ- ਦੂਸਰਾ ਅਸੀਂ ਤੱਤ ਦੀ ਬਜਾਏ ਸਿਰਫ਼ ਨਾ (ਦਿੱਖ) ਵੱਲ ਕਿਉਂ ਜਾਂਦੇ ਹਾਂ। ਹਾਂ ਜੇ ਕਿਸੇ ਨੂੰ ਸੁਸਾਇਟੀ ਦੇ ਕੰਮ ਢੰਗ ਤੇ ਇਤਰਾਜ ਹੋਵੇ ਤਾਂ ਇਹ ਇਕ ਵੱਖਰਾ ਪ੍ਰਸ਼ਨ ਬਣਦਾ ਹੈ- ਇਸਨੂੰ ਨਾਂ ਨਾਲ ਜਾਂ ਰੈਸ਼ਨਲਿਸਟ ਦਰਸ਼ਨ ਨਾਲ ਨਹੀਂ ਜੋੜਨਾ ਚਾਹੀਦਾ। ਭਾਵੇਂ ਇਸ ਪ੍ਰਸ਼ਨ ਨੂੰ ਵਿਵਹਾਰਕ ਪੱਧਰ 'ਤੇ ਇਸ ਤਰਾਂ ਨਜਿੱਠਿਆ ਜਾ ਸਕਦਾ ਹੈ, ਪਰ ਰੈਸ਼ਨਲਿਜਮ ਅਤੇ ਮਾਰਕਸਵਾਦ ਦੇ ਸਬੰਧਾਂ ਬਾਰੇ ਕੁਝ ਸਿਧਾਂਤਕ ਪੱਖੋਂ ਹੋਰ ਚਰਚਾ ਕਰਨੀ ਸਾਡੇ ਗਿਆਨ ਮੰਡਲ ਨੂੰ ਚੌੜੇਰਾ ਕਰੇਗੀ।

## ਅਗਲੇ ਪ੍ਰਸ਼ਨ

ਮਾਰਕਸਵਾਦ ਕੀ ਹੈ ? ਰੈਸ਼ਨਲਿਜਮ ਕੀ ਹੈ ? ਕੀ ਇਹ ਇਕ ਦੂਜੀ ਦੀਆਂ ਸਹਾਇਕ ਹਨ ਜਾਂ ਵਿਰੋਧੀ ? ਕੀ ਇਕ ਵਿਚਾਰਧਾਰਾ ਦੂਜੀ ਵਿਚ ਸ਼ਾਮਲ ਰਹਿੰਦੀ ਹੈ- ਆਦਿ

★Idealism ਦਾ ਅਰਥ ਆਮ ਕਰਕੇ ਆਦਰਸ਼ਵਾਦ ਕਰ ਦਿਤਾ ਜਾਂਦਾ ਹੈ ਜੋ ਕਿ ਸਰਾਸਰ ਗਲਤ ਹੈ Idealism ਦਾ ਮੂਲ Idea- ਵਿਚਾਰ ਹੈ, ਨਾ ਕਿ Ideal- ਆਦਰਸ਼। ਸਗੋਂ ਆਦਰਸ਼ ਤਾਂ ਮਾਰਕਸਵਾਦੀਆਂ ਦੇ ਵੀ ਹੋ ਸਕਦੇ ਹਨ।



## ਰੈਸ਼ਨਲਿਜਮ ਦਾ ਆਮ ਅਰਥ :

ਆਮ ਬੋਲ ਚਾਲ ਵਿਚ ਰੈਸ਼ਨੇਲ ਜਾਂ ਤਰਕਸ਼ੀਲ ਹੋਣ ਦਾ ਅਰਥ ਦਲੀਲ ਨਾਲ, ਵਿਵੇਕ ਨਾਲ ਗਲਬਾਤ ਕਰਨ ਵਾਲੇ ਮਨੁੱਖ ਤੋਂ ਲੈਂਦੇ ਹਾਂ। ਉਸਦਾ ਇਹ ਅਰਥ ਹੋਰ ਵੀ ਸਕਾਰਾਤਮਕ ਹੋ ਜਾਂਦਾ ਹੈ ਜਦੋਂ ਇਸਨੂੰ ਬੇਦਲੀਲੇ ਅਤੇ ਰਹੱਸਵਾਦੀ ਪਹੁੰਚ ਦੇ ਉਲਟ ਪ੍ਰਭਾਸ਼ਤ ਕੀਤਾ ਜਾਂਦਾ ਹੈ।

## ਰੈਸ਼ਨਲਿਜਮ ਦੇ ਕੋਸ਼ਗਤ ਅਰਥ :

ਵਿਚਾਰਸ਼ੀਲ, ਵਿਵੇਕੀ, ਤਰਕਪੂਰਣ, ਤਰਕਵਾਦ, ਯੁਕਤੀਵਾਦ, ਧਰਮ ਦੀ ਤਾਰਕਿਕ ਵਿਆਖਿਆ ਆਦਿ ਹਨ। ਇਥੇ ਇਕ ਹੋਰ ਸਪਸ਼ਟੀਕਰਣ ਦੇਣਾ ਜਰੂਰੀ ਹੈ ਕਿ ਅਸੀਂ ਪੰਜਾਬੀ ਵਿਚ Logical ਜਾਂ Logicਦਾ ਅਰਥ ਵੀ ਕ੍ਰਮ ਅਨੁਸਾਰ ਤਰਕਸ਼ੀਲ ਅਤੇ ਤਰਕ ਕਰਦੇ ਹਾਂ। Logic ਦਾ ਦਾਰਸ਼ਨਿਕ ਅਰਥ-ਮੰਨਣਯੋਗ ਦਲੀਲਾਂ ਦਾ ਵਿਗਿਆਨ ਹੈ। Logic ਦਰਸ਼ਨ ਦੀ ਇਕ ਹੋਰ ਸ਼ਾਖਾ ਹੈ। ਅਸੀ ਜਦੋਂ ਵੀ ਸ਼ਬਦ ਤਰਕਸ਼ੀਲ ਜਾਂ ਤਰਕ ਵਰਤਾਂਗੇ ਤਾਂ ਇਸ ਦਾ ਅਰਥ ਰੈਸ਼ਨਲਿਜਮ ਜਾਂ ਰੈਸ਼ਨੇਲ ਵਾਲਾ ਹੀ ਲਿਆ ਜਾਵੇ।

## ਰੈਸ਼ਨਲਿਜ਼ਮ ਦੇ ਦਾਰਸ਼ਨਿਕ ਅਰਥ:-

ਰੈਸ਼ਨਲਿਜ਼ਮ ਫਿਲਾਸਫੀ ਦੀ ਉਹ ਧਾਰਾ ਹੈ ਜਿਹੜੀ ਮਨੁੱਖੀ ਸਮਝ ਅਤੇ ਵਿਵਹਾਰ ਲਈ ਤਰਕ ਨੂੰ ਅਧਾਰ ਮੰਨਦੀ ਹੈ। ਇਹ ਅਤਾਰਕਿਕਤਾ ਅਤੇ ਕੇਵਲ ਇੰਦਰੀਆਂ ਰਾਹੀਂ ਹੀ ਗਿਆਨ ਪ੍ਰਾਪਤ ਕਰਨ ਦੇ ਉਲਟ ਖੜਦਾ ਹੈ। ਇਤਿਹਾਸਕ ਤੌਰ 'ਤੇ ਰੈਸ਼ਨਲਿਜ਼ਮ ਨੇ ਪ੍ਰਾਚੀਨ ਯੂਨਾਨੀ ਦਰਸ਼ਨ ਵਿਚੋਂ ਜਨਮ ਲਿਆ ਜਦੋਂ ਸਚਾਈ ਦੇ ਗਿਆਨ ਨੂੰ, ਜੋ ਤਰਕ (reason) ਰਾਹੀਂ ਪ੍ਰਾਪਤ ਕੀਤਾ ਜਾਂਦਾ ਹੈ ਨੂੰ, ਇੰਦਰੀਆਂ ਰਾਹੀਂ ਪ੍ਰਾਪਤ ਕੀਤੇ ਗਿਆਨ ਦੇ ਅਧਾਰ ਤੇ ਬਣੀਆਂ ਰਾਵਾਂ (opinions) ਤੋਂ ਪ੍ਰਮੁਖਤਾ ਦਿੱਤੀ ਗਈ। ਧਾਰਮਿਕ ਕੱਟੜਵਾਦ ਦੇ ਉਲਟ ਸਤਾਰਵੀਂ-ਅਠਾਰਵੀਂ ਸਦੀ ਵਿਚਲੇ ਫਿਲਾਸਫਰਾਂ (ਦੇਸਕਾਰਤੇ-ਸਪੀਨੋਜ਼ਾ) ਦਾ ਰੈਸ਼ਨਲਿਜ਼ਮ ਕੁਦਰਤ ਦੇ ਵਰਤਾਰਿਆਂ ਨੂੰ ਕਾਰਜ-ਕਾਰਨ ਦੀ ਲੜੀ ਵਿਚ ਬੰਨ੍ਹ ਕੇ ਵੇਖਦਾ ਸੀ। ਪਰ ਜੇ ਅਸੀਂ ਵਿਗਿਆਨਕ ਗਿਆਨ ਦਾ ਇਕੋ ਇਕਸੋਮਾ ਕਾਰਣ(reason)ਨੂੰ ਮੰਨ ਲਈਏ ਤਾਂ ਅਖੀਰੀ ਤੌਰ ਤੇ ਅਸੀਂ ਗਿਆਨ ਇੰਦਰਿਆਵੀ ਪ੍ਰਤਖਣ (sersory perception) ਤੋਂ ਬਿਲਕੁਲ ਅਜ਼ਾਦ ਮੰਨਦੇ ਹੋਏ ਪ੍ਰਭੌਤਿਕੀ ਦਲਦਲ 'ਚ ਫਸ ਜਾਵਾਂਗੇ। ਰੈਸ਼ਨਲਿਸਟਾਂ ਦੁਆਰਾ ਗਿਆਨ ਦੀ ਪ੍ਰਾਪਤੀ ਵਿਚ ਇੰਦਰੀਆਂ ਦੁਆਰਾ ਪ੍ਰਾਪਤ ਅਨੁਭਵ ਨੂੰ ਘਟਾ ਕੇ ਦੇਖਣਾ ਬਾਹਰੀ ਯਥਾਰਥ ਨਾਲੋਂ ਤੋੜਣ ਵੱਲ ਲੈ ਜਾਂਦਾ ਹੈ।

ਜਰਮਨ ਫਿਲਾਸਫਰ ਕਾਂਤ ਨੇ ਗਿਆਨ ਪ੍ਰਾਪਤੀ ਦੀਆਂ ਉਪਰੋਕਤ ਦੋਵੇਂ ਵਿਧੀਆਂ ਭਾਵ ਤਰਕ ਅਧਾਰਿਤ ਗਿਆਨ ਤੇ ਇੰਦਰੀਆਂ ਦੇ ਅਨੁਭਵ 'ਤੇ ਅਧਾਰਿਤ ਗਿਆਨ ਦਾ ਸਮਾਵੇਸ਼ (reconcile)ਕਰਨ ਦੀ ਕੋਸ਼ਿਸ ਕਰਦਿਆਂ ਲਿਖਿਆ ਕਿ 'ਗਿਆਨ ਇੰਦਰੀਆਂ ਤੋਂ ਆਰੰਭ ਹੁੰਦਾ ਹੋਇਆ ਸੋਚਣ-ਵਿਚਾਰਣ ਦੀ ਫੈਕਲਟੀ ਰਾਹੀਂ ਤਰਕ (reason) ਤੇ ਮੁੱਕਦਾ ਹੈ।' ਪਰ ਰੈਸ਼ਨਲਿਸਟਾਂ ਦੇ ਕੇਵਲ ਤਰਕ ਨੂੰ ਗਿਆਨ ਦਾ ਅਧਾਰ ਮੰਨਣ ਦੇ ਇਕਪਾਸੜ-ਪੁਣੇ 'ਤੇ ਪੂਰਾ ਕਾਬੂ ਮਾਰਕਸਵਾਦ ਨੇ ਹੀ ਪਾਇਆ ਜਿਸ ਬਾਰੇ ਅੱਗੇ ਚਲਕੇ ਵਿਸਥਾਰ ਵਿਚ ਸਪਸ਼ਟ ਕੀਤਾ ਹੈ।

## ਦੋ ਤਰ੍ਹਾਂ ਦਾ ਰੈਸ਼ਨਲਿਜ਼ਮ:-

ਤਰਕਵਾਦ ਦੇ ਦੋ ਹੀ ਅਧਾਰ ਹਨ ਕਾਰਨ-ਕਾਰਜਾਂ ਦੀ ਲੜੀ ਸਥਾਪਿਤ ਕਰਨੀ ਅਤੇ ਦਲੀਲਾਂ ਦੇਣੀਆਂ ਪਰ ਰੈਸ਼ਨਲਿਜ਼ਮ ਵੀ ਮੁਢਲੇ ਕਾਰਣ ਨੂੰ ਲਭਦਾ ਹੋਇਆ ਦੋ ਧਾਰਾਵਾਂ ਵਿਚ ਵੰਡਿਆ ਜਾਂਦਾ ਹੈ ਇਕ ਨਾਸਤਿਕ ਧਾਰਾ ਅਤੇ ਦੂਜੀ ਤਾਰਕਿਕ ਧਰਮ ਦੀ ਧਾਰਾ। ਧਾਰਮਿਕ ਰੈਸ਼ਨਲਿਸਟ ਵੀ ਹਰ ਵਰਤਾਰੇ ਦਾ ਕੋਈ ਨਾ ਕੋਈ ਕਾਰਣ ਲੱਭਦੇ ਹਨ ਜਦੋਂ ਉਹਨਾਂ ਨੂੰ ਦੁਨੀਆਂ ਦੇ ਪੈਦਾ ਹੋਣ ਆਦਿ ਬਾਰੇ ਕੋਈ ਠੋਸ ਕਾਰਣ ਨਹੀਂ ਲੱਭਦਾ ਤਾਂ ਉਹ ਆਪਣੇ ਗਿਆਨ ਦੀ ਸੀਮਾ ਮੰਨਣ ਦੀ ਥਾਂ ਇਸ ਦਾ ਕਾਰਣ ਰੱਬ ਨੂੰ ਮੰਨ ਲੈਂਦੇ ਹਨ। ਇਸ ਪ੍ਰਕਾਰ ਰੈਸ਼ਨਲਿਜ਼ਮ ਦੇ ਨਿਯਮ ਪਦਾਰਥਵਾਦੀਆਂ ਅਤੇ ਵਿਚਾਰਵਾਦੀਆਂ ਦੋਹਾਂ ਦੁਆਰਾ ਹੀ ਮੰਨੇ ਅਤੇ ਵਰਤੋਂ ਵਿਚ ਲਿਆਏ ਜਾਂਦੇ ਹਨ। ਚਾਹੇ ਦੋਨਾਂ ਧਰਾਵਾਂ ਵਿੱਚ 'ਕਾਰਣ' (reason) ਦੇ ਲੱਛਣਾਂ ਬਾਰੇ ਬਹੁਤ ਫਰਕ ਹੈ। ਸੋ ਰੈਸ਼ਨਲਿਜ਼ਮ ਅਤੇ ਮਾਰਕਸਵਾਦ ਦੇ ਆਪਸੀ ਸਬੰਧਾਂ ਤੇ ਵਿਚਾਰ ਕਰਦੇ ਵਕਤ ਸਭ ਤੋਂ ਪਹਿਲਾਂ ਇਸ ਗੱਲ ਬਾਰੇ ਸਪਸ਼ਟ ਹੋਣ

ਦੀ ਲੋੜ ਹੈ ਕਿ ਰੈਸ਼ਨਲਿਜ਼ਮ ਦੀਆਂ ਵੀ ਦੋ ਧਾਰਾਵਾਂ ਹਨ ਜਿੰਨ੍ਹਾਂ ਵਿਚੋਂ ਰੈਸ਼ਨਲਿਜ਼ਮ ਦੀ ਕੇਵਲ ਨਾਸਤਿਕ ਜਾਂ ਪਦਾਰਥਵਾਦੀ ਧਾਰਾ ਹੀ ਮਾਰਕਸਵਾਦ ਦੇ ਕਿਸੇ ਹੱਦ ਤਕ ਅਨੁਸਾਰੀ ਹੋ ਸਕਦੀ ਹੈ।

ਤਰਕ ਲਈ ਵੀ ਕੁਝ ਸਵੈਸਿੱਧ ਆਧਾਰ ਵਾਕ ਚਾਹੀਦੇ ਹਨ ਜਿੰਨਾਂ ਨੂੰ ਆਧਾਰ ਮੰਨਕੇ ਅਸੀਂ ਅੱਗੇ ਤੁਰ ਸਕਦੇ ਹਾਂ। ਪਰ ਇਹ ਆਰੰਭਿਕ ਆਧਾਰ ਵਾਕ ਕਿਥੋਂ ਆਉਣਗੇ ? ਕੀ ਇਸਲਈ ਇੰਦਰਿਆਵੀ ਗਿਆਨ ਤੇ ਭਰੋਸਾ ਕਰਨਾ ਚਾਹੀਦਾ ਹੈ ਜੋ ਸ਼ੁਧ ਦਾਰਸ਼ਨਿਕ ਰੈਸ਼ਨਲਿਸਟਾਂ ਨੂੰ ਮਨਜ਼ੂਰ ਨਹੀਂ ਹੈ ? ਇਸ ਮਸਲੇ ਵਿਚ ਹੀ ਰੈਸ਼ਨਲਿਜ਼ਮ ਦਾ ਅਧੂਰਾਪਣ ਜਾਂ ਇਕਪਾਸੜਪੁਣਾ ਲੁਕਿਆ ਹੋਇਆ ਹੈ।

ਸੰਖੇਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਰੈਸ਼ਨਲਿਜ਼ਮ ਸਚਾਈ ਨੂੰ ਗ੍ਰਹਿਣ ਕਰਨ ਦੀ ਇਕ ਵਿਧੀ ਹੈ। ਜਿਸਦੇ ਕਾਫੀ ਹਾਂ-ਪੱਖੀ ਪਹਿਲੂ ਵੀ ਹਨ, ਖਾਸ ਕਰਕੇ ਨਾਸਤਿਕ ਰੈਸ਼ਨਲਿਜ਼ਮ ਦੇ।

## ਮਾਰਕਸਵਾਦ:-

ਮਾਰਕਸਵਾਦ ਨੇ ਆਪਣੇ ਸਮੇਂ ਤਕ ਵਿਕਸਿਤ ਹੋ ਚੁੱਕੀਆਂ ਗਿਆਨ ਗ੍ਰਹਿਣ ਕਰਨ ਦੀਆਂ ਵਿਧੀਆਂ ਵਿਚੋਂ ਨਕਾਰਾਤਮਕ ਪੱਖਾਂ ਨੂੰ ਛੱਡਦਿਆਂ ਸਕਾਰਾਤਮਕ ਪੱਖਾਂ ਦਾ ਸੰਸਲੇਸ਼ਨ ਕਰਦਿਆਂ ਗਿਆਨ ਗ੍ਰਹਿਣ ਕਰਨ ਦੀ ਮੰਪੇਖਕ ਤੌਰ 'ਤੇ ਵਧੀਆ ਵਿਧੀ ਵਿਕਸਿਤ ਕੀਤੀ। ਲੈਨਿਨ ਨੇ ਇਸ ਬਾਰੇ ਇਓਂ ਲਿਖਿਆ -'ਜੀਵੰਤ ਪ੍ਰਤੱਖਣ ਤੋਂ ਅਮੂਰਤ ਵਿਚਾਰ ਤੇ ਇਸ ਤੋਂ ਅਮਲ-ਇੱਕ ਦਵੰਦਆਤਮਕ ਸਮਝ ਦਾ ਰਾਹ ਹੈ।' ["From living perception to abstract thought and from this to practice-such is the dialectical path of cognition of truth and the cognition of objective reality" vol. 29] ਗਿਆਨ ਗ੍ਰਹਿਣ ਕਰਨ ਦੇ ਮਾਰਕਸਵਾਦੀ ਸਿਧਾਂਤ ਅਨੁਸਾਰ ਮੰਨਿਆ ਗਿਆ ਹੈ ਕਿ ਮਨੁੱਖੀ ਗਿਆਨ ਦੇ ਤਿੰਨ ਜੁਜ਼ ਹਨ। ਮਨੁੱਖ ਬਾਹਰੀ ਜਗਤ ਤੋਂ ਪੰਜ ਗਿਆਨ ਇੰਦਰੀਆਂ ਰਾਹੀ ਸੰਵੇਦਨਾਵਾਂ ਗ੍ਰਹਿਣ ਕਰਦਾ ਹੈ - ਇਨ੍ਹਾਂ ਸੰਵੇਦਨਾਵਾਂ ਤੋਂ ਫੇਰ ਦਿਮਾਗ ਦੀ ਸਰਗਰਮੀ ਰਾਹੀਂ ਦਲੀਲਾਂ/ਤਰਕ ਨਾਲ ਸੰਕਲਪ ਬਣਾਉਂਦਾ ਹੈ। ਇਹਨਾਂ ਸੰਕਲਪਾਂ ਨੂੰ ਉਹ ਫੇਰ ਅਮਲ ਵਿਚ ਪਰਖਦਾ ਹੈ। ਪਹਿਲੇ ਦੋ ਪੜਾਅ ਤਾਂ ਮਾਰਕਸਵਾਦ ਤੋਂ ਪਹਿਲਾਂ ਵੀ ਅਲਹਿਦਾ ਅਲਹਿਦਾ ਮੌਜੂਦ ਸਨ ਅਤੇ ਕੁਝ ਜਿਵੇਂ ਕਾਂਤ ਨੇ ਇਸਦਾ ਜੋੜਮੇਲ ਕਰਨ ਦੀ ਕੋਸਿਸ਼ ਵੀ ਕੀਤੀ ਸੀ। ਪਰ ਇਸਦਾ ਅਟਪਟੇ ਜੋੜ ਮੇਲ ਦੀ ਥਾਂ ਠੀਕ ਸੰਯੋਗ ਕਰਨ ਅਤੇ ਤੀਸਰਾ ਨਵਾਂ ਜੁਜ਼ 'ਅਮਲ' ਮਾਰਕਸਵਾਦ ਦੀ ਨਿਵੇਕਲੀ ਦੇਣ ਹੈ। ਇਸ ਸੰਖੇਪ ਜਿਹੇ ਟਾਕਰੇ ਤੋਂ ਅਸੀਂ ਸਿੱਟਾ ਕੱਢ ਸਕਦੇ ਹਾਂ ਕਿ ਗਿਆਨ ਗ੍ਰਹਿਣ ਕਰਨ ਦੀਆਂ ਹੋਰ ਪ੍ਰਣਾਲੀਆਂ ਜਿਨਾਂ ਵਿਚ ਰੈਸ਼ਨਲਿਜ਼ਮ ਵੀ ਸ਼ਾਮਲ ਹੈ ਦੇ ਮੁਕਾਬਲੇ ਮਾਰਕਸਵਾਦ ਕਿਤੇ ਵਧ ਸੰਪੂਰਨ ਅਤੇ ਵਿਗਿਆਨਕ ਵਿਧੀ ਹੈ। ਪਰ ਰੈਸ਼ਨਲਿਜ਼ਮ (ਨਾਸਤਿਕ) ਦੀ ਗਿਆਨ ਗ੍ਰਹਿਣ ਕਰਨ ਦੀ ਪ੍ਰਣਾਲੀ ਵੀ ਕੁਝ ਹੋਰ ਪ੍ਰਣਾਲੀਆਂ ਜਿਵੇਂ ਅੰਤਰ-ਪ੍ਰੇਰਣਾ ਆਦਿ ਦੇ ਮੁਕਾਬਲੇ ਵਧ ਵਿਗਿਆਨਕ ਸੀ, ਚਾਹੇ ਇਸ ਦੀਆਂ ਕਾਫੀ ਊਣਤਾਈਆਂ ਸਨ। ਮਾਰਕਸਵਾਦ ਅੱਜ ਦੀ ਹਾਸਲ ਸਥਿਤੀ ਵਿਚ ਸਭ ਤੋਂ ਵਧ ਵਿਗਿਆਨਕ ਅਤੇ ਠੀਕ ਗਿਆਨ ਗ੍ਰਹਿਣ ਕਰਨ ਦੀ ਪ੍ਰਣਾਲੀ ਹੈ।

ਹੁਣ ਇਕ ਪ੍ਰਸ਼ਨ ਹੋਰ ਉਠ ਸਕਦਾ ਹੈ ਕਿ ਅਸੀਂ ਟਾਕਰਾ ਕਰਨ ਲਈ ਦਰਸ਼ਨ ਦੇ ਹੋਰ ਅੰਗਾਂ ਦੀ ਥਾਂ ਕੇਵਲ ਗਿਆਨ ਗ੍ਰਹਿਣ ਕਰਨ ਦੀ ਵਿਧੀ ਨੂੰ ਹੀ ਕਿਉਂ ਲਿਆ ? ਇਸਦਾ ਉਤਰ ਹੈ ਕਿ ਪਹਿਲੀ ਗੱਲ ਕਿਸੇ ਵੀ ਦਰਸ਼ਨ ਪ੍ਰਣਾਲੀ ਦਾ ਆਧਾਰ ਉਸਦੀ ਗਿਆਨ ਗ੍ਰਹਿਣ ਕਰਨ ਦੀ ਵਿਧੀ ਹੀ ਹੋਇਆ ਕਰਦੀ ਹੈ। ਸਮੇਂ ਨਾਲ ਵਿਧੀ ਤੋਂ ਕੱਢੇ ਸਿਟਿਆਂ ਵਿਚ ਕੁਝ ਫਰਕ ਹੋ ਸਕਦਾ ਹੈ, ਪਰ ਗਿਆਨ ਗ੍ਰਹਿਣ ਕਰਨ ਦੀ ਵਿਧੀ- ਜੇ ਨਵੇਂ ਮਸਲੇ ਨੂੰ ਵੀ ਲਵੇ ਤਾਂ ਆਪਣੇ ਢੰਗ ਨਾਲ ਹੀ ਸਿੱਟੇ ਕੱਢੇਗੀ। ਇਸ ਕਰਕੇ ਗਿਆਨ ਗ੍ਰਹਿਣ ਕਰਨ ਦੀ ਪ੍ਰਣਾਲੀ ਆਧਾਰ ਬਣਦੀ ਹੈ। ਦੂਜਾ ਜਿਸ ਪ੍ਰਸੰਗ ਵਿਚ ਅਸੀਂ ਵਿਚਾਰ ਕਰ ਰਹੇ ਹਾਂ ਉਥੇ ਗਿਆਨ ਗ੍ਰਹਿਣ ਕਰਨ ਦੀ ਵਿਧੀ ਹੀ ਪ੍ਰਮੁਖ ਬਣਦੀ ਹੈ।

ਉਪਰਲੀ ਵਿਚਾਰ ਚਰਚਾ ਨੂੰ ਸੰਖੇਪ ਵਿਚ ਇਸ ਤਰਾਂ ਪੇਸ਼ ਕੀਤਾ ਜਾ ਸਕਦਾ ਹੈ ਕਿ-

1. ਰੈਸ਼ਨਲਿਜ਼ਮ ਦੇ ਮੁਕਾਬਲੇ ਮਾਰਕਸਇਜ਼ਮ ਇਕ ਮੁਕੰਮਲ ਦਰਸ਼ਨ ਅਤੇ ਯਥਾਰਥ ਦਾ ਗਿਆਨ ਗ੍ਰਹਿਣ ਕਰਨ ਦੀ ਦਰੁਸਤ ਵਿਧੀ ਹੈ।



# ਫਿਰਕਾਪ੍ਰਸਤੀ ਦੀਆਂ ਜੜ੍ਹਾਂ

-ਪਾਸ਼

ਪਾਸ਼ ਦੇ ਲੇਖਾਂ ਦੀ ਇਸ ਲੜੀ ਵਿਚ ਪਿਛਲੇ ਅੰਕ ਵਿਚ ਤੁਸੀਂ ਸਾਡੇ ਸਮਾਜ ਵਿਚ ਪ੍ਰਚਲਿਤ ਆਮ ਅੰਧ ਵਿਸ਼ਵਾਸ਼ਾਂ ਬਾਰੇ ਵਿਸਥਾਰ ਵਿਚ ਵਿਸ਼ਲੇਸ਼ਣ ਕਰਦਾ ਹੋਇਆ ਲੇਖ 'ਅੰਧ ਵਿਸ਼ਵਾਸ਼ ਤੇ ਅਸੀਂ ਲੋਕ' ਪੜ੍ਹਿਆ ਇਸ ਅੰਕ ਵਿਚ ਅਸੀਂ ਪਾਸ਼ ਦਾ ਫਿਰਕਾਪ੍ਰਸਤੀ ਦੇ ਮਸਲੇ ਤੇ ਲਿਖਿਆ ਹੋਇਆ ਲੇਖ ਪ੍ਰਕਾਸ਼ਿਤ ਕਰ ਰਹੇ ਹਾਂ ਜਿਸ ਵਿਚ ਉਸਨੇ ਫਿਰਕਾਪ੍ਰਸਤੀ ਦੇ ਵਖ ਵਖ ਪੱਖਾਂ ਜਿਵੇਂ ਆਰਥਿਕ, ਸਮਾਜਿਕ ਅਤੇ ਮਨੋਵਿਗਿਆਨਕ ਕਾਰਣਾਂ ਦਾ ਵਿਸ਼ਲੇਸ਼ਣ ਕੀਤਾ ਹੈ ਅਤੇ ਆਪਣੇ ਇਲਾਕੇ ਦੀ ਇਕ ਘਟਨਾ ਦਾ ਜ਼ਿਕਰ ਕਰਦੇ ਹੋਏ ਦਰਸਾਇਆ ਹੈ ਕਿ ਕਿਸ ਤਰਾਂ ਸਾਧਾਰਣ ਮਸਲਿਆਂ ਨੂੰ ਵੀ ਕੁਝ ਲੋਕਾਂ ਵਲੋਂ ਫਿਰਕੂ ਰੰਗਤ ਦੇ ਦਿਤੀ ਜਾਂਦੀ ਹੈ। ਇਹ ਲੇਖ ਵੀ ਪਾਸ਼ ਅਤੇ ਉਸਦੇ ਸਾਥੀਆਂ ਵਲੋਂ ਕੱਢ ਜਾਂਦੇ ਰਹੇ ਪਰਚੇ 'ਹਾਕ' ਵਿਚੋਂ ਲਿਆ ਗਿਆ ਹੈ। ਲੇਖ ਵਿਚ ਦਰਜ ਸਥਾਨਿਕ ਘਟਨਾਵਾਂ ਦੇ ਵਰਨਣ ਨੂੰ ਕੁਝ ਸੰਖੇਪ ਕੀਤਾ ਗਿਆ ਹੈ।

ਅਗਲੇ ਅੰਕ ਵਿਚ ਤੁਸੀਂ ਪੜੋਗੇ ਪਾਸ਼ ਦਾ ਰਾਸ਼ੀਫਲ ਬਾਰੇ ਜਾਣਕਾਰੀ ਭਰਪੂਰ ਲੇਖ 'ਤੁਹਾਡੀ ਰਾਸ਼ੀ ਕੀ ਕਹਿੰਦੀ ਹੈ ?

-ਸੰਪਾਦਕ

1947 ਦੇ ਫਸਾਦ। ਭਵਿੰਡੀ; ਕਿਸ਼ਨਗੜ ਦੇ ਦੰਗੇ। ਅਲੀਗੜ੍ਹ; ਅਹਿਮਦਾਬਾਦ, ਨਜ਼ੀਬਾਬਾਦ, ਲਖਨਊ, ਆਸਾਮ ਨਰੰਕਾਰੀ ਬਾਬੇ ਦਾ ਕਤਲ, ਖਾਲਿਸਤਾਨ ਦਾ ਰੌਲਾ ਤੇ ਹੁਣ ਅੰਮ੍ਰਿਤਸਰ ਸ਼ਹਿਰ ਦੇ ਧਾਰਮਿਕ ਦਰਜੇ ਬਾਰੇ ਖੱਪਖਾਨਾ। ਇਹ ਇਕ ਲੰਮਾ ਸਿਲਸਿਲਾ ਹੈ। ਸਾਡੇ ਦੇਸ਼ ਵਿਚ ਕਿਸੇ ਨੂੰ ਜ਼ਾਤ ਗੋਤ ਦਾ ਅਫਰੇਵਾਂ ਹੈ ਕਿਸੇ ਨੂੰ ਧਰਮ ਦੀ ਢਿੱਡਪੀੜ, ਕਿਸੇ ਨੂੰ ਬੋਲੀ ਦਾ ਸੂਲ ਉਠਦਾ ਹੈ। ਹੋਰ ਤਾਂ ਹੋਰ ਕਈਆਂ ਚੀ ਸੰਸਕ੍ਰਿਤ ਵਰਗੀ ਹੋਈ ਬੀਤੀ ਬੋਲੀ; (ਜੋ ਹੁਣ ਦੇਸ਼ ਦੇ ਕਿਸੇ ਵੀ ਭਾਗ ਵਿਚ ਵਿਉਹਾਰਕ ਭਾਸ਼ਾ ਨਹੀਂ) ਨੂੰ ਨੈਸ਼ਨਲ ਬਨਾਉਣ ਦੀ ਵੀ ਮੰਗ ਹੈ।

ਮੈਂ ਪਿਛਲੇ ਸਾਲ ਇਲਾਕੇ ਦੇ ਨਿੱਕੇ ਜਿਹੇ ਤੇ ਅਲੱਗ ਥਲੱਗ ਪਿੰਡ ਵਿਚ ਟਿਊਸ਼ਨ ਪੜ੍ਹਾਉਣ ਜਾਇਆ ਕਰਦਾ ਸਾਂ। ਇਸ ਪਿੰਡ ਵਿਚ ਪੰਦਰਾਂ ਵੀਹ ਕੁ ਬ੍ਰਾਹਮਣਾਂ ਦੇ ਘਰ ਸਨ ਅਤੇ ਇਸ ਪਿੰਡ ਬਾਰੇ ਇਲਾਕੇ ਦੇ ਕਈ ਲੋਕਾਂ ਨੂੰ ਹੋਣ ਬਾਰੇ ਵੀ ਜਾਣਕਾਰੀ ਨਹੀਂ ਹੈ। ਪੜ੍ਹਾਉਂਦੇ ਸਮੇਂ ਕਈ ਵਾਰ ਮੇਰੀ ਵਿਦਿਆਰਥਣ ਦੀ ਬੁੱਢੀ ਨਾਨੀ ਵੀ ਸੋਟੀ ਫੜੀ ਤੁਰਦੀ ਹੋਈ ਗੱਲਾਂਬਾਤਾਂ ਮਾਰਨ ਆ ਬੈਠਦੀ। ਇਕ ਦਿਨ ਉਸਦੇ ਜੋੜਾਂ ਵਿਚਲੇ ਦਰਦਾਂ ਬਾਰੇ ਮੈਂ ਉਸ ਨੂੰ ਆਕੂਪੰਚਰ ਇਲਾਜ ਵਿਧੀ ਦਾ ਸੁਝਾਅ ਦੇਣ ਲੱਗਿਆ ਤਾਂ ਉਹ ਬੋਲੀ, "ਕਾਕਾ ਮੈਂ ਤਾਂ ਬੜਾ ਲਾਜ ਕਰਵਾਇਆ। ਕੱਲ ਕਾਲੇ ਨੂੰ ਦਵਾ ਲੈਣ ਗਈ।

2. ਰੈਸ਼ਨਲਿਜਮ ਦੀਆਂ ਵੀ ਅੱਗੋਂ ਦੋ ਧਾਰਾਵਾਂ ਹਨ ਨਾਸਤਿਕ ਧਾਰਾ ਅਤੇ ਤਾਰਕਿਕ ਧਰਮ ਦੀ ਧਾਰਾ

3. ਰੈਸ਼ਨਲਿਜਮ (ਨਾਸਤਿਕ) ਵਿਚ ਕੁਝ ਊਣਤਾਈਆਂ ਹੋਣ ਦੇ ਬਾਵਜੂਦ ਵੀ ਕਾਫੀ ਸਕਾਰਾਤਮਕ (Positive) ਪੱਖ ਹਨ।

4. ਉਹਨਾਂ ਬੰਦਿਆਂ ਦੇ ਵਿਸ਼ਾਲ ਘੇਰੇ ਵਿਚ ਪਹੁੰਚ ਕਰਨ ਲਈ ਜੋ ਰੈਸ਼ਨਲਿਜ਼ਮ (ਤਰਕਸ਼ੀਲਤਾ) ਨੂੰ ਤਾਂ ਠੀਕ ਸਮਝਦੇ ਹਨ ਪਰ ਮਾਰਕਸਵਾਦ ਨੂੰ ਨਹੀਂ। ਅਜਿਹੇ ਵਿਅਕਤੀ ਰੈਸ਼ਨਲਿਜ਼ਮ ਰਾਹੀਂ ਸਮਾਜ ਵਿਚ ਇਕ ਅਗਾਂਹਵਧੂ ਰੋਲ ਕਰ ਸਕਦੇ ਹਨ (ਚਾਹੇ ਇਕ ਸੀਮਿਤ ਹੱਦ ਤਕ ਹੀ)

5. ਵਿਚਾਰਵਾਦੀ ਦਰਸ਼ਨ ਵਿਚ ਵੀ ਕੁਝ ਹਾਂ ਪੱਖੀ ਅੰਸ਼ ਵਿਦਮਾਨ ਰਹਿੰਦੇ ਹਨ। ਕੁਝ ਲੋਕ ਸਿਧਾਂਤ ਦੀ ਪੱਧਰ ਤੇ ਵਿਚਾਰਵਾਦੀ ਦਰਸ਼ਨ ਨੂੰ ਮੰਨਦੇ ਹੋਏ ਵੀ ਅਮਲ ਵਿਚ ਅਗਾਂਹ ਵਧੂ ਰੋਲ ਨਿਭਾਉਂਦੇ ਹਨ। ਜਿਵੇਂ ਗੁਰੂ ਨਾਨਕ ਦੇਵ ਜੀ ਅਤੇ ਕੁਝ ਹੋਰ ਸਮਾਜ ਸੁਧਾਰਕਾਂ ਨੇ ਅਜਿਹਾ ਕੀਤਾ।

ਸੋ ਭਾਵੇਂ ਰੈਸ਼ਨਲਿਸਟ ਸੁਸਾਇਟੀ ਦੀ ਬਹੁਗਿਣਤੀ ਤਾਂ ਮਾਰਕਸਵਾਦੀ ਵਿਚਾਰਾਂ ਦੀ ਹੈ ਹੀ, ਪਰ ਜੇ ਕੁਝ ਮੈਂਬਰ ਕੇਵਲ ਰੈਸ਼ਨਲਿਸਟ ਵਿਚਾਰਾਂ ਦੇ ਹੋਕੇ ਵੀ ਅਗਾਂਹਵਧੂ ਰੋਲ ਕਰਦੇ ਹਨ ਤਾਂ ਉਸਨੂੰ ਜੀ ਆਇਆਂ ਆਖਣਾ ਬਣਦਾ ਹੈ।

★

ਤੌਰ ਤੇ ਮੁੰਡਿਆਂ ਦਾ ਇਹ ਕਦਮ ਜਾਪਦਾ ਵੀ ਅਗਾਂਹਵਧੂ ਸੀ। ਪਰ ਜੇ ਇਹ ਘਟਨਾ ਸਿਰਫ ਇਸੇ ਖਾਤਰ ਹੋਈ ਹੁੰਦੀ ਤਾਂ ਜਾਇਜ ਸੀ, ਇਸ ਪਿੱਛੇ ਹਿੰਦੂਵਾਦ ਦੀ ਫ਼ਿਰਕੂ ਭਾਵਨਾ ਦਾ ਜ਼ਹਿਰ ਛੁਪਾ ਕੇ ਰੱਖਿਆ ਗਿਆ ਸੀ। ਪੁਲਸੀ ਦਰਬਾਰ ਵਿਚ ਜੋ ਵਰਤੀਰਾ ਡੀ. ਐਸ. ਪੀ. ਦਾ ਰਿਹਾ, ਉਹ ਵੀ ਫਿਰਕੂ ਘਟਨਾਵਾਂ ਨੂੰ ਹਵਾ ਦੇਣ ਵਾਲਾ ਹੀ ਸੀ। ਇਹ ਚੱਕ ਥਲ ਕਰ ਰਹੇ ਮੋਹਰੀਆਂ ਵਲੋਂ ਆਸ ਪਾਸ ਦੇ ਹਿੰਦੂ ਪਿੰਡਾਂ ਵਲੋਂ ਤਾਂ ਨਾਨਜੱਟ ਪਰਿਵਾਰਾਂ ਵਿਚ ਔਰਤਾਂ ਨੂੰ ਵੀ ਡੀ. ਐਸ. ਪੀ. ਕੋਲ ਲਿਜਾ ਕੇ ਜੱਟਾਂ ਦਾ ਸਿਆਪਾ ਕਰਨ ਲਈ ਤਿਆਰ ਕੀਤਾ ਗਿਆ। ਇਸ ਘਟਨਾ ਤੋਂ ਬਾਅਦ ਉਪਰੋਕਤ ਹੀਰੋ ਵਲੋਂ ਆਸ ਪਾਸ ਦੇ ਹਿੰਦੂ ਪਿੰਡਾਂ ਵਿਚ ਵੀ ਮੁੰਡਿਆਂ ਦੀਆਂ ਕਲੱਬ ਕਲਾਸਾਂ ਲਾ ਕੇ ਜੱਟ ਕਮਿਊਨਿਟੀ ਵਿਰੁੱਧ ਨਫਰਤ ਬੁਲੰਦ ਕਰਨ ਦੇ ਲਗਾਤਾਰ ਯਤਨ ਹੋਏ। ਰੋਜ਼ ਰੋਜ਼ ਦੇ ਮਹੌਲ ਵਿਚ ਇਸ ਟੀਮ ਦੇ ਨੌਜਵਾਨਾਂ ਦੀਆਂ ਕਤਾਰਾਂ ਦੀਆਂ ਕਤਾਰਾਂ ਸਾਈਕਲਾਂ ਉਤੇ ਘੁੰਮਰ ਪਾਉਂਦੀਆਂ ਦੇਖ ਕੇ 1947 ਦੇ ਬਟਵਾਰੇ ਦਾ ਵਾਤਾਵਰਣ ਸਾਕਾਰ ਹੁੰਦਾ ਸੀ। ਉਨ੍ਹਾਂ ਦੀ ਤੱਕਣੀ ਹਰ ਜੱਟ ਵਿਅਕਤੀ ਵਲ ਜ਼ਹਿਰ ਸੁਟਦੀ ਜਿਵੇਂ ਅਚਾਨਕ ਹੀ ਉਨ੍ਹਾਂ ਨੂੰ ਜੱਟਾਂ ਦੇ ਗਲਬੇ ਦਾ ਬੋਧ ਹੋ ਗਿਆ ਹੋਵੇ। ਇਹ ਘਟਨਾ ਇਕ ਪ੍ਰਗਟਾਵਾ ਸੀ ਅੰਦਰੋਂ ਅੰਦਰ ਸੁਲਗਦੇ ਫਿਰਕੂ ਟਕਰਾਉ ਦਾ। ਅਤੇ ਦੂਜੇ ਪਾਸੇ ਜੱਟ ਧੜੇ ਦੀ ਵੀ ਇਸ ਦੇ ਸਮਾਨਅੰਤਰ ਸੋਚ ਉਭਰਦੀ ਦੇਖੀ ਗਈ। ਉਹ ਜੱਟ ਜੋ ਖੁਦ ਸੁਸਾਇਟੀ ਦੇ ਘਪਲਿਆਂ ਦੇ ਸ਼ਿਕਾਰ ਸਨ ਵੀ ਖੱਤਰੀ-ਬ੍ਰਾਹਮਣਾਂ ਵਿਰੁਧ ਗੁੱਠਾ ਪ੍ਰਗਟ ਕਰਦੇ ਦੇਖੇ ਗਏ। ਕਈ ਪਿੰਡਾਂ ਦੇ ਜੱਟ ਵਾਂਗੀ ਅੰਦਰੋਂ ਅੰਦਰ ਘਟਨਾ ਵਿਚ ਜੱਟਾਂ ਦਾ ਪੱਖ ਲੈ ਰਹੇ ਸਨ ਇਲਾਕੇ ਦੇ ਇਕ ਆਦੀ ਨਿਵਾਸੀ ਜੱਟ ਮੁਹਤੈਲ ਨੂੰ ਇਹ ਕਹਿੰਦੇ ਸੁਣਿਆ ਗਿਆ- "ਧੀ ਦੀ...... ਇਨਾਂ ਤਿਲਕਧਾਰੀਆਂ ਦੀ -ਖਾਦਾਂ ਏਥੋਂ ਅਸੀਂ ਚੁਕੀਏ, ਬਣਕਾਂ ਝੋਨੇ ਅਸੀਂ ਸੁੱਟੀਏ, ਖੰਡ ਘਿਉ ਲੈਣ ਨੂੰ ਬ੍ਰਾਹਮਣ ਖੱਤਰੀ। ਇਨਾਂ ਨੂੰ ਪੁੱਛ- ਸੁਸਾਇਟੀ ਵਿਚ ਇਨਾਂ ਦਾ ਕੋਈ ਸਰਮਾਇਆ ਨਹੀਂ, ਵਿਹਾਰ ਨਹੀਂ- ਇਹ ਭੜੂਏ ਲਗਦੇ ਕੀ ਨੇ ਰਾਸ਼ਣ ਦੇ?" ਬ੍ਰਾਹਮਣਾਂ ਵਾਂਗ ਭਾਵੇਂ ਮੌਕੇ ਦੀ ਦਲੀਲ ਇਨਾਂ ਦੀ ਵੀ ਸਹੀ ਜਾਪਦੀ ਸੀ, ਪਰ ਫਿਰਕੂ ਦ੍ਰਿਸ਼ਟੀ ਕਾਰਨ ਉਨੀ ਹੀ ਬੁਰੀ ਇਹ ਜੱਟ ਵਾਦ ਦੀ ਭਾਵਨਾ ਵੀ ਸੀ। ਇਹ ਸਾਰੀਆਂ ਘਟਨਾਵਾਂ ਸਾਬਤ ਕਰਦੀਆਂ ਨੇ ਕਿ ਸਾਡੇ ਲੋਕ ਅੰਦਰੋਂ ਅੰਦਰ ਫਿਰਕਾ ਪ੍ਰਸਤੀ ਦੇ ਪੂਰੇ ਸ਼ਿਕਾਰ ਹਨ।

ਨਵੇਂ ਆਜ਼ਾਦ ਹੋਏ ਏਸ਼ਿਆਈ ਦੇਸ਼ਾਂ ਵਿਚ ਲੋਕ ਕਈ ਜਾਹਲੀ ਅਧਾਰਾਂ ਉਤੇ ਵਰਗਾਂ ਵਿਚ ਵੰਡੇ ਹੋਏ ਹਨ। ਜਾਹਲੀ ਇਸ ਲਈ ਕਿ ਜਨਮ ਅਨੁਸਾਰ ਮਨੁੱਖੀ ਬਾਲ-ਭਾਸ਼ਾ, ਧਰਮ, ਜਾਤੀ, ਰੰਗ ਜਾਂ ਦੌਲਤ ਤੇ ਉਮਰਦੇ ਕਿਸੇ ਵਰਗ ਨਾਲ ਸੰਬੰਧਿਤ ਨਹੀਂ ਹੋਇਆ ਕਰਦਾ। ਉਹ ਕੇਵਲ ਇਨ-ਸਾਨੀ ਜਵਾਕ ਹੁੰਦਾ ਹੈ। ਫਿਰਕੂ ਵਿਚਾਰ ਤਾਂ ਵੱਡਿਆਂ ਵਲੋਂ ਪਾਲਣਾ ਪੋਸ਼ਣਾ ਬਹਾਨੇ ਉਸ ਦੇ ਮਨ ਵਿਚ ਭਰੇ ਜਾਂਦੇ ਹਨ।

ਕਿਸੇ ਜੱਟ ਸਿੱਖ ਘਰਾਣੇ ਵਿਚ ਜਨਮਿਆ ਬੱਚਾ ਨਾ ਜੱਟ ਹੈ ਨਾ ਸਿੱਖ। ਜੇ ਇਜੇਹੇ ਬਾਲ ਨੂੰ ਕੋਈ ਤਾਮਲ ਬ੍ਰਾਹਮਣ ਮੁਤਬੰਨਾ ਬਣਾ ਲਏ ਤਾਂ ਉਹ ਵੱਡਾ ਹੋ ਕੇ ਤਾਮਲ ਹਿੰਦੂ ਬਣ ਜਾਏਗਾ। ਜੇ ਉਸਦਾ ਪਾਲਣ ਪੋਸ਼ਣ ਸਨਾਤਨੀ ਮਹੌਲ ਵਿਚ ਹੋਵੇ ਤਾਂ ਉਹ ਆਪਣੇ ਅਖੌਤੀ ਧਰਮ, ਸਭਿਆ-ਚਾਰ ਅਤੇ ਭਾਸ਼ਾ ਵਾਸਤੇ ਜਜ਼ਬਾਤੀ ਸੰਸਕਾਰਾਂ ਦਾ ਧਾਰਣੀ ਹੋ ਜਾਵੇਗਾ ਅਤੇ ਵੇਲਾ ਆ ਜਾਂਦਾ ਹੈ ਜਦ ਬੱਚਾ ਆਪਣੇ ਨਕਲੀ ਤੌਰ ਤੇ ਬਣਾਏ ਗਏ ਇੰਨਾਂ ਸੰਸਕਾਰਾਂ ਲਈ ਜਾਨ ਤਕ ਵੀ ਵਾਰਨ ਨੂੰ ਤਿਆਰ ਹੋਵੇ। ਫਰਜ਼ ਕਰੋ ਕਿਸੇ ਮਟਰਨਿਟੀ ਵਾਰਡ ਵਿਚ ਹਿੰਦੂ ਅਤੇ ਸਿੱਖ ਤੀਵੀਆਂ ਇਕ ਸਮੇਂ ਬਾਲ ਜਣਦੀਆਂ ਹਨ। ਹਸਪਤਾਲਾਂ ਦੇ ਸੇਵਾਦਾਰਾਂ ਦੀ ਅਣ-ਗਹਿਲੀ ਕਾਰਣ ਦੋਇ ਮੁੰਡੇ ਆਪੋ ਵਿਚ ਵਟ ਜਾਣ। ਬਿਨਾਂ ਸ਼ੱਕ ਪੈਣ ਤੋਂ ਹੀ ਦੋਵੇਂ ਮਾਵਾਂ ਬਗਾਨੇ ਮੁੰਡੇ ਆਪੋ ਆਪਣੇ ਘਰ ਲੈ ਜਾਣ। ਸਮਾਂ ਬੀਤਣ ਉਤੇ ਦੋਵੇਂ ਮੁੰਡੇ ਜਾਤੀ ਅਤੇ ਧਰਮ ਦੇ ਝੂਠੇ ਸੰਸਕਾਰ ਗ੍ਰਹਿਣ ਕਰਦੇ ਜਾਣਗੇ। ਨਕਲੀ ਮਾਂ ਬਾਪ ਦੀ ਬੋਲੀ, ਧਰਮ ਅਤੇ ਸੰਸਕ੍ਰਿਤੀ ਲਈ ਮੁੰਡਿਆਂ ਦਾ ਅੰਦਰਲਾ ਲਗਾਉ ਵਿਕਾਸ ਕਰਦਾ ਜਾਵੇਗਾ। ਬਾਦ ਵਿਚ ਕਦੀ ਜੇ ਸਮਾਜ ਅੰਦਰ ਫਿਰਕੂ ਤਨਾਉ ਪਨਪਨ ਲਗੇ (ਜਿਵੇਂ ਬੇਈਮਾਨ ਸਿਆਸਤਦਾਨਾਂ ਕਾਰਣ ਹੁੰਦਾ ਆਇਆ ਹੀ ਹੈ) ਤਾਂ ਇਹ ਦੋਵੇਂ ਨੌਜਵਾਨ ਭੀੜ ਬਿਰਤੀ ਦੇ ਸ਼ਿਕਾਰ ਹੋ ਕੇ ਆਪਣੇ ਜਨਮ ਫਿਰਕੇ ਵਿਰੁਧ ਕਿਸੇ ਵੀ ਹਿੰਸਾ ਜਾਂ ਕਤਲ ਤੱਕ ਵੀ ਉਤਰ ਆਉਣਗੇ। ਅਜਿਹੀ ਹਾਲਤ ਵਿਚ ਕੀ ਉਹ ਗਦਾਰ ਹੋਣਗੇ ਜਾਂ ਝੂਠੀ ਜਾਤੀ ਦਾ ਗੌਰਵ?



ਭਾਸ਼ਾ ਕੀ ਹੈ? ਮਨੁੱਖ ਦੀ ਇਕ ਵਿਉਹਾਰਕ ਸਹੂਲਤ ਇਕ ਮਾਧਿਅਮ ਜਿਸ ਰਾਹੀਂ ਮਨੁੱਖ ਤੋਂ ਮਨੁੱਖ ਵਿਚ ਭਾਵਾਂ ਦਾ ਸੰਚਾਰ ਹੋ ਸਕਦਾ ਹੈ। ਦੁਨੀਆਂ ਦੀਆਂ ਸਾਰੀਆਂ ਬੋਲੀਆਂ ਵਖ ਵਖ ਭੂਗੋਲਿਕ ਭਾਗਾਂ ਵਿਚ ਵਖ ਵਖ ਸਮਿਆਂ ਤੇ ਹੋਂਦ ਵਿਚ ਆਈਆਂ। ਲੋਕਾਂ ਦੇ ਆਪਸੀ ਮੇਲ ਵਧਣ ਨਾਲ ਬੋਲੀਆਂ ਇਕ ਦੂਜੀ ਪਾਸੋਂ ਸ਼ਬਦ ਹੁਦਾਰੇ ਲੈ ਕੇ ਵਧੀਆਂ ਫੁੱਲੀਆਂ। ਸੰਸਾਰ ਵਿਚ ਵਧੇਰੇ ਬੋਲੀਆਂ ਤਾਂ ਕੋਈ ਹੱਦ ਤਕ ਅੰਤਰ ਸਬੰਧਿਤ ਹੀ ਹਨ। ਕਈਆਂ ਦੀ ਲਿਪੀ ਵੀ ਸਾਂਝੀ ਹੈ। ਪੰਜਾਬ ਦੇ ਇਕ ਸਿੱਧੇ ਸਾਦੇ ਪੇਂਡੂ ਦਿਹਾੜੀ-ਦਾਰ ਦੀ ਬੋਲੀ ਸ਼ਬਦਾਵਲੀ ਪੱਖੋਂ ਸੀਮਿਤ ਹੋਵੇਗੀ। ਕਿਸੇ ਬਾਹਰੀ ਬੋਲੀ ਦਾ ਸ਼ਬਦ ਵੀ ਘੱਟ ਹੀ ਉਸਦੀ ਬੋਲੀ ਵਿਚ ਹੋਵੇਗਾ। ਕਿਹਾ ਜਾ ਸਕਦਾ ਹੈ ਕਿ ਉਹ ਸੁਧ ਪੰਜਾਬੀ ਬੋਲਦਾ ਹੈ। ਦੂਜੇ ਪਾਸੇ ਉਸੇ ਪਿੰਡ ਦੇ ਇਕ ਸਕਾਲਰ ਦੀ ਬੋਲੀ ਦਿਹਾੜੀਦਾਰ ਤੋਂ ਕਈ ਗੁਣਾ ਵਿਸ਼ਾਲ ਹੋਏਗੀ ਅਤੇ ਜਰੂਰੀ ਤੌਰ ਤੇ ਉਸ ਵਿਚ ਬਾਹਰੀ ਬੋਲੀਆਂ ਦੇ ਸ਼ਬਦ ਕਾਫੀ ਵੱਡੀ ਪ੍ਰਤੀਸ਼ਤ ਹੋਣਗੇ। ਕੀ ਉਸ ਹਾਲਤ ਵਿਚ ਅਸੀਂ ਸਿਖਿਅਤ ਸਕਾਲਰ ਦੀ ਬੋਲੀ ਨੂੰ ਘਟੀਆ ਗਰਦਾਨਾਂਗੇ। ਕਿਉਂਕਿ ਉਸ ਵਿਚ ਬਾਹਰੀ ਸ਼ਬਦ ਹਨ? ਦੂਜੇ ਪਾਸੇ ਪੇਂਡੂ ਮਜ਼ਦੂਰ ਦੀ ਗਰੀਕੜੀ ਸ਼ਬਦਾਵਲੀ ਨਾਲ ਸੰਤੁਸ਼ਟ ਰਹਾਂਗੇ?

ਕੇਵਲ ਕਲਾ ਹੀ ਤਰੱਕੀ ਦੀ ਕੁੰਜੀ ਹੈ। ਮਨੁੱਖੀ ਮਨ ਵਿਚ ਅਜਿਹਾ ਕੁਝ ਵੀ ਨਹੀਂ ਹੈ ਜੋ ਉਧਾਰੇਪਣ ਕਾਰਣ ਹੋਂਦ ਵਿਚ ਨਾ ਆਇਆ ਹੋਵੇ। ਦੁੱਧ ਦੀ ਉਮਰ ਤੋਂ ਸ਼ੁਰੂ ਕਰੀਏ- ਏਥੋਂ ਤਕ ਸਾਡੀ ਮਾਤ-ਭਾਸ਼ਾ ਵੀ ਅਖੌਤੀ ਤੌਰ ਤੇ ਹੀ ਆਪਣੀ ਹੈ। ਅਸਲ ਵਿਚ ਇਹ ਅਸੀਂ ਮਾਂ ਬਾਪ ਨੂੰ ਬੋਲਦਿਆਂ ਸੁਣ ਹੀ ਰੀਸੋ ਰੀਸ ਗ੍ਰਹਿਣ ਕੀਤੀ ਹੁੰਦੀ ਹੈ। ਇਸੇ ਤਰਾਂ ਧਰਮ ਅਤੇ ਸੰਸਕਾਰ ਵੀ ਉਧਾਰੇ ਹਨ। ਗਿਆਨ ਦਾ ਸਾਰਾ ਵਾਧਾ, ਰੋਮ-ਮਿਸਰ ਭਾਰਤ-ਅਰਬਾਂ ਅਤੇ ਚੀਨ ਦੇ ਲੋਕਾਂ ਦੇ ਅਨੁਭਵ ਆਪੋ ਵਿਚ ਮਿਲਣ ਕਾਰਣ ਹੋਇਆ ਹੈ। ਨਵ ਜੰਮੇ ਬੱਚੇ ਦਾ ਜ਼ਨਮ ਖਾਲੀ ਬਟੂਏ ਵਰਗਾ ਹੁੰਦਾ ਹੈ। ਬਿਲਕੁਲ ਕੋਰਾ। ਇਸ ਵਿਚ ਵੇਖਣ, ਸੁਣਨ, ਚੱਖ਼ਣ, ਸੁੰਘਣ ਅਤੇ ਸਪਰਸ਼ ਇੰਦਰੀਆਂ ਰਾਹੀਂ ਗਿਆਨ ਭਰਿਆ ਜ਼ਾਂਦਾ ਹੈ। ਬਟੂਏ ਵਿਚੋ ਤਾਂ ਪੈਸੇ ਕਢ ਕੇ ਖਾਲੀ ਵੀ ਕੀਤਾ ਜਾ ਸਕਦਾ ਹੈ। ਪਰ ਦਿਮਾਗ ਨੂੰ ਖਾਲੀ ਕਰਨ ਦੀ ਕੋਸਿਸ਼ ਵੀ ਉਸ ਨੂੰ ਭਰੀ ਹੀ ਭਰੀ ਜਾਂਦੀ ਹੈ। ਬਟੂਏ ਵਾਂਗ (ਜਿਵੇਂ ਉਸ ਵਿਚੋਂ ਪੈਸੇ ਕੱਢਣ ਲਈ ਜਰੂਰੀ ਹੈ ਕਿ ਪਹਿਲਾਂ ਪੈਸੇ ਪਾਏ ਜਾਣ) ਇਸੇ ਵਾਂਗ ਹੀ ਅਸੀਂ ਵੱਡੇ ਹੋ ਰਹੇ ਬੱਚੇ ਦੇ ਦਿਮਾਗ ਵਿਚ ਜਦ ਤੀਕ ਗਿਆਨ ਪਾਉਂਦੇ ਨਹੀਂ, ਬਾਅਦ ਦੇ ਜੀਵਨ ਵਿਚ ਉਸ ਵਿਚੋਂ ਕੁਝ ਵੀ ਬਾਹਰ ਨਹੀਂ ਆ ਸਕਦਾ। ਕੇਵਲ ਦਿਮਾਗ ਦੇ ਤੰਤੂਆਂ ਨੂੰ ਹਾਨੀ ਪਹੁੰਚਣ ਦੀ ਸੂਰਤ ਵਿਚ ਅੰਦਰਲਾ ਗਿਆਨ ਖਤਮ ਹੋ ਸਕਦਾ ਹੈ।

ਬਟੂਏ ਵਿਚ ਖੋਟੇ ਸਿੱਕੇ ਭਰਨ ਵਾਂਗ ਹੀ ਬੱਚੇ ਦਾ ਦਿਮਾਗ ਵੀ ਗਲਤ ਕਿਸਮ ਦੇ ਗਿਆਨ ਨਾਲ ਭਰਿਆ ਜਾ ਸਕਦਾ ਹੈ। ਵੱਡਿਆਂ ਦੀ ਬੇਵਕੂਫੀ ਕਾਰਣ ਬੱਚਿਆਂ ਦੇ ਮਨਾਂ ਵਿਚ ਕੁਝ ਅੰਧ ਵਿਸਵਾਸ਼ ਉਤਾਰੇ ਜਾਂਦੇ ਹਨ ਉਨਾਂ ਵਿਚੋਂ ਹੀ ਭੂਤਾਂ, ਦੇਵਤਿਆਂ, ਪਰੀਆਂ, ਜੋਤਿਸ਼, ਹੋਣੀ, ਨਰਕ ਸਵਰਗ ਪੁਨਰ ਜਨਮ ਆਦਿ ਉਤੇ ਵਿਸਵਾਸ਼ ਹਨ।

ਭਾਰਤੀ ਲੋਕ ਜਿਸ ਬੀਮਾਰੀ ਦੇ ਸਭ ਤੋਂ ਭਿਆਨਕ ਰੂਪ ਵਿਚ ਸ਼ਿਕਾਰ ਹਨ, ਉਹ ਨਾਗਰਿਕਾਂ ਦਾ ਬੋਲੀ, ਧਰਮ, ਜਾਤੀਆਂ ਦੇ ਦੌਲਤ ਦੇ ਹਿਸਾਬ ਨਕਲੀ ਵੰਡਾਂ ਵਿਚ ਨਿਖੜੇ ਹੋਣਾ ਹੈ। ਹੋਰਨਾਂ ਅੰਧ ਵਿਸ਼ਵਾਸਾਂ ਵਾਂਗ ਫਿਰਕਾਪ੍ਰਸਤੀ ਵੀ ਵੱਡਿਆਂ ਵਲੋਂ ਬੱਚਿਆਂ ਦੇ ਦਿਮਾਗ ਦੀ ਇਨਡਾਕਰਾਈਨੇਸ਼ਨ ਰਾਹੀਂ ਭਰੀ ਜਾਦੀ ਹੈ। ਹੋਰ ਵੀ ਦੁੱਖ ਭਰੀ ਗਲ ਹੈ ਕਿ ਦੇਸ਼ ਦੇ ਬਹੁਤੇ ਨੇਤਾ ਹੀ ਲੋਕਾਂ ਦੀ ਬਰੇਨਵਾਸ਼ਿੰਗ ਰਾਹੀਂ ਉਨਾਂ ਨੂੰ ਆਪਣੇ ਫਿਰਕੇ ਉਤੇ ਮਾਣ ਅਤੇ ਦੂਜਿਆਂ ਨਾਲ ਘਿਰਣਾ ਕਰਨਾ ਸਿਖ਼ਾਉਣ ਵਿਚ ਲੱਗੇ ਰਹਿੰਦੇ ਹਨ। ਸਾਡੇ ਵਰਗੇ ਮੁਲਕ ਵਿਚ ਜਿਥੇ ਅਨੇਕਾਂ ਧਰਮ, ਬੋਲੀਆ ਅਤੇ ਜ਼ਾਤਾਂ ਹਨ, ਸਹੀ ਡੈਮੋਕਰੇਸੀ ਕੇਵਲ ਤਦ ਹੀ ਉਸਰ ਸਕੇਗੀ ਜੇ ਸਰਕਾਰ ਪੂਰੀ ਅਤੇ ਸੱਚੀ ਸੈਕੂਲਰ ਹੋਵੇ। ਨੀਵੀਆਂ ਜਾਤਾਂ ਨੂੰ ਨਹੀਂ, ਸਗੋਂ ਗਰੀਬਾਂ ਨੂੰ ਵਿਸੇਸ਼ ਸਹੂਲਤਾਂ ਪ੍ਰਾਪਤ ਹੋਣ। ਸਰਕਾਰੀ ਨੌਕਰੀਆਂ ਜਾਂ ਸਕੂਲਾਂ ਵਿਚ ਦਾਖਲੇ ਵੇਲੇ ਜਾਤ, ਧਰਮ ਆਦਿ ਵੇਰਵੇ ਉੱਕਾ ਨਾ ਪੁਛੇ ਜਾਇਆ ਕਰਨ। ਜਾਤਾਂ ਦੀ ਰੀਜਰਵੇਸ਼ਨ ਇਕ ਸੰਵਿਧਾਨਕ ਬੇਈਮਾਨੀ ਹੈ। ਉਂਜ ਭਲਾਂ ਐਨਾ ਖਰਚਾ ਕਰਕੇ ਜਦ ਮਰਦਮ ਸ਼ੁਮਾਰੀ ਕਰਵਾਈ ਜਾ ਸਕਦੀ ਹੈ ਤਾਂ ਕੀ ਆਰਥਕ ਵਰਗੀਕਰਣ ਲਈ ਸਰਵੇਖਣ ਨਹੀਂ ਹੋ ਸਕਦੇ? ਏਥੇ ਤਾਂ ਜੇ ਕਿਤੇ ਰੀਜ਼ਰਵੇਸ਼ਨ ਵਿਚੋਂ ਜਾਤਾਂ ਕਢਣ ਬਾਰੇ ਆਵਾਜ ਉਠੇ ਵੀ ਤਾਂ

ਜਾਤਾਂ ਦੇ ਆਧਾਰ ਉੱਤੇ ਵੋਟਾਂ ਲੈਣ ਵਾਲੀ ਕਾਂਗਰਸ ਤੇ ਹੋਰ ਪਾਰਟੀਆਂ ਖੁਦ ਹੀ ਬੜੀ ਚਲਾਕੀ ਨਾਲ ਜਾਤਾਂ ਨੂੰ ਭੜਕਾ ਕੇ ਖੂਨ ਖਰਾਬਾ ਕਰਵਾ ਦਿੰਦੀਆਂ ਹਨ ।

ਫਿਰਕਾਪ੍ਰਸਤੀ ਦੇ ਪ੍ਰਚਲਣ ਪਿਛੇ ਸਭ ਤੋਂ ਮੁਖ ਰੋਲ ਸਰਕਾਰ ਦਾ ਹੁੰਦਾ ਹੈ। ਇਸ ਤੋਂ ਹੇਠਾਂ ਸਮਾਜ ਦੀਆਂ ਅਨਜੈਕਡ ਮਨੋਬਿਰਤੀਆਂ ਦਾ। ਹਰ ਵਿਅਕਤੀ ਆਪਣੀ 2 ਜਾਤ ਗੋਤ ਨੂੰ ਸਭ ਤੋਂ ਉਚਾ ਕਿਉਂ ਸਮਝਦਾ ਹੈ ? ਆਖਰ ਭਾਵੇਂ ਸੀਮਿਤ ਹੀ ਸਹੀ, ਸਾਡੇ ਲੋਕਾਂ ਵਿਚ ਨਿੱਜੀ ਹਉਂ ਦੇ ਨਾਲ ਨਾਲ ਹੋਰ ਹਜਾਰਾਂ ਲੱਖਾਂ ਜਾਤ ਭਾਈਆਂ ਨੂੰ ਵੀ ਉਚੇ ਆਖਣ ਦਾ ਸਾਹਸ ਕਿਵੇਂ ਹੈ ? ਇਸ ਦਾ ਮਨੋਵਿਗਿਆਨਕ ਕਾਰਣ ਹਉਮੇਂ ਦਾ ਵੀ ਏਨੀਆਂ ਸਦੀਆਂ ਬਾਅਦ ਸਭਿਆ ਹੁੰਦੇ ਜਾਣਾ ਹੈ। ਫਰਾਂਸੀਸੀ ਦਾਰਸ਼ਨਿਕ ਜਿਆ ਪਾਲ ਸਾਰਤਰ ਨੇ ਇਸ ਸਬੰਧੀ ਬੜਾ ਵਧੀਆ ਤਜਰਬਾ ਕੀਤਾ ਸੀ । ਉਹ ਪੈਰਿਸ ਯੂਨੀਵਰਸਿਟੀ ਵਿਚ ਫਿਲਾਸਫੀ ਦੇ ਹੈਡ ਆਫ ਡੀਪਾਰਟਮੈਂਟ ਸਨ ਤਾਂ ਇਕ ਦਿਨ ਉਹ ਕਲਾਸ ਵਿਚ ਜਾਂਦੇ ਸਾਰ ਕਹਿਣ ਲੱਗੇ "ਵਿਦਿਆਰਥੀਓ, ਕੀ ਤੁਸੀਂ ਜਾਣਦੇ ਹੋ ਕਿ ਸੰਸਾਰ ਦਾ ਸਭ ਤੋਂ ਮਹਾਨ ਵਿਅਕਤੀ ਮੈਂ ਹਾਂ ?"- ਵਿਦਿਆਰਥੀ ਸਕਪਕਾ ਗਏ। ਉਹ ਸਾਰਤਰ ਸਾਹਿਬ ਦੀ ਇਜਤ ਜਰੂਰ ਕਰਦੇ ਸਨ ਤੇ ਉਨਾਂ ਦਾ ਦੁਨੀਆ ਭਰ ਵਿਚ ਕਾਫ਼ੀ ਨਾਮ ਵੀ ਸੀ ਪਰ ਆਪਣੇ ਮੂੰਹੋਂ ਮਹਾਨਤਾ ਦਾ ਦਾਅਵਾ ਸਭ ਨੂੰ ਬੁਰਾ ਲੱਗਿਆ। ਸਾਰਤਰ ਨੇ ਵਿਦਿਆਰਥੀਆਂ ਦਾ ਮਨ ਤਾੜ ਲਿਆ ਤੇ ਬੋਲੇ, "ਕੋਈ ਸ਼ੱਕ ਏ ਤਾਂ ਮੈਂ ਸਾਬਤ ਕਰਕੇ ਦਿਖਾਉਂਦਾ ਹਾਂ। ਅੱਛਾ ਦੱਸੋ ਸੰਸਾਰ ਦੇ ਸਾਰੇ ਮਹਾਨ ਦੇਸ਼ਾਂ ਵਿਚੋਂ ਮਹਾਨ ਦੇਸ਼ ਕਿਹੜਾ ਹੈ" ? ਸਾਰੇ ਇਕ ਆਵਾਜ ਬਲ ਉਠੇ, "ਫ...ਰਾਂ...ਸ"

"ਇਸ਼ ਬਾਰੇ ਕੋਈ ਸ਼ੱਕ ਤਾਂ ਨਹੀਂ ?" ਸਾਰਤਰ ਨੇ ਫਿਰ ਪੁੱਛਿਆ।

"ਜ਼ੀ ਕੀ ਕਹਿੰਦੇ ਓ, ਦੁਨੀਆਂ ਭਰ ਨੂੰ ਤੌਰ ਤਰੀਕੇ ਅਤੇ ਗਿਆਨ ਕਲਾ, ਸੁੰਦਰਤਾ ਆਦਿ ਗੁਣ ਪ੍ਰਦਾਨ ਕਰਨ ਵਾਲੇ ਫਰਾਂਸ ਤੋਂ ਵੀ ਕੋਈ ਦੇਸ਼ ਮਹਾਨ ਕਿਵੇਂ ਹੋ ਸਕੇਗਾ ?;' "ਚਲੋ ਮੁਕੀ ਗੱਲ ! ਹੁਣ ਬਾਕੀ ਦੁਨੀਆ ਨੂੰ ਛੱਡ ਲਵੋ। ਮੁਕਾਬਲਾ ਸਿਰਫ਼ ਫਰਾਂਸ ਦੇ ਅੰਦਰ ਅੰਦਰ।

"ਅੱਛਾ ਬਈ ਫਿਰ ਦੱਸੋ ਕਿ ਫਰਾਂਸ ਵਿਚ ਸਭ ਸ਼ਹਿਰਾਂ ਤੋਂ ਮਹਾਨਤਾ ਭਰਭੂਰ ਕੋਣ ਸ਼ਹਿਰ ਹੈ ?" ਵਿਦਿਆਰਥੀਆਂ ਨੂੰ ਪਲ ਭਰ ਵੀ ਸੋਚਣਾ ਨਹੀਂ ਪਿਆ ਉਹ ਫਰਾਂਸ ਦੀ ਮਹਾਨਤਾ ਅਤੇ ਫਰਾਂਸ ਵਿਚੋਂ ਵੀ ਅੱਗੋਂ ਪੈਰਿਸ ਦੀ ਮਹਾਨਤਾ ਬਾਰੇ ਪੂਰੀ ਤਰਾਂ ਸਪਸ਼ਟ ਸਨ। ਬੋਲੇ, "ਪੈਰਿਸ, ਸਰ" ਸਾਰਤਰ ਬੋਲੇ ਹੁਣ ਬਾਕੀ ਸ਼ਹਿਰਾਂ ਨੂੰ ਵੀ ਵਿਚਾਰ ਦੇ ਘੇਰੇ ਵਿਚੋਂ ਕਢ ਦੇਵੋ ਗੱਲ ਕੇਵਲ ਪੈਰਿਸ ਦੀ ਹੀ ਰਹਿ ਗਈ ਹੈ। ਪਿਆਰੇ ਵਿਦਿਆਰਥੀਓ, ਪੈਰਿਸ ਵਿਚ ਬਹੁਤ ਸਾਰੀਆਂ ਸੰਸਥਾਵਾਂ ਨੇ- ਗਿਰਜਾ ਹੈ, ਭਲਾਈ ਟ੍ਰਸਟ ਹੈ, ਕਲਾ ਦੀਆਂ ਕਈ ਸੰਸਥਾਵਾਂ ਹਨ, ਪਾਰਲੀਮੈਂਟ ਹੈ, ਨਗਰ ਪਾਲਿਕਾ ਹੈ, ਯੂਨੀਵਰਸਿਟੀ ਤੇ ਹੋਰ ਕਈ ਸੰਸਥਾਵਾਂ ਹਨ। ਭਲਾ ਸੋਚ ਕੇ ਦੱਸੋ ਇਨਾਂ ਸੰਸਥਾਵਾਂ ਤੋਂ ਸਭ ਤੋਂ ਮਹਾਨ ਕਿਹੜੀ ਹੈ ?"

"ਲਓ ਜੀ ਇਸ ਵਿਚ ਸੋਚਣ ਵਾਲੀ ਕਿਹੜੀ ਗੱਲ ਏ ਭਲਾ ? ਯੂਨੀਵਰਸਿਟੀ ਤੋਂ ਮਹਾਨ ਕੋਈ ਗਿਰਜਾ ਅਤੇ ਸਰਕਾਰ ਕੀ ਹੋ ਸਕਦੇ ਹਨ ?

"ਹੁਣ ਆਈ ਗੱਲ ਠਿਕਾਣੇ, ਯੂਨੀਵਰਸਿਟੀ ਦੇ ਸਭ ਵਿਭਾਗਾਂ 'ਚੋਂ ਮਹਾਨ ਕਿਹੜਾ ਏ ?"

"ਫਿਲਾਸਫੀ ਡਿਪਾਰਟਮੈਂਟ, ਤਾਂ ਹੀ ਤਾਂ ਅਸੀਂ ਇਸ ਨੂੰ ਚੁਣਿਆ ਹੈ।"

"ਤੇ ਬਾਕੀ ਤਾਂ ਤੁਸੀਂ ਜਾਣਦੇ ਹੀ ਹੋ-ਆਈ ਐਮ ਹੈਡ ਆਫ ਦੀ ਡੀਪਾਰਟਮੈਂਟ। ਹੁਣ ਤਾਂ ਮੰਨਦੇ ਹੋ ਨਾ ਕਿ ਦੁਨੀਆਂ ਦਾ ਸਭ ਤੋਂ ਮਹਾਨ ਆਦਮੀ ਮੈਂ ਹਾਂ।" ਸਾਰਤਾਰ ਨੇ ਕਿਹਾ।

ਵਿਦਿਆਰਥੀ ਸ਼ਰਮਿੰਦੇ ਹੋਕੇ ਸਹਿਮਤ ਹੋ ਗਏ। ਮਗਰੋਂ ਸਾਰਤਾਰ ਨੇ ਮਹਾਨਤਾ ਦੇ ਫਿਨਾਮਨਾ (ਵਰਤਾਰੇ) ਦੀ ਚੀਰ ਫਾੜ ਕਰਦਿਆਂ ਕਿਹਾ ਕਿ ਮੇਰਾ, ਵਿਭਾਗ ਦਾ, ਪੈਰਿਸ ਜਾਂ ਫਰਾਂਸ ਦਾ ਤੇ ਕੇਵਲ ਬਹਾਨਾ ਹੈ ਤੁਸੀਂ ਅਸਲ ਵਿਚ ਖੁਦ ਨੂੰ ਮਹਾਨ ਕਹਿਣ ਲਈ ਸਾਰੇ ਆਲੇ ਦੁਆਲੇ ਦਾ ਨਾਮ ਗਿਣਾਉਣ ਲਗਦੇ ਹੋ।"

ਅਸਲ ਵਿੱਚ ਸਾਨੂੰ ਖੁਦ ਨੂੰ ਸਭ ਤੋਂ ਉੱਚਾ ਕਹਿਣ 'ਚ ਸੰਗ ਲਗਦੀ ਹੈ, ਇਸ ਵਿਚੋਂ ਹਉਂ ਝਲਕ ਸਕਦੀ ਹੈ, ਸਾਬਤ ਕਰਨ ਵਿਚ ਔਖ ਹੋ ਸਕਦੀ ਹੈ। ਇੰਜ ਕਹਿਣਾ ਸਭਿਆ ਨਹੀਂ ਜਾਪਦਾ। ਇਸ ਲਈ ਅਸੀਂ ਆਖਾਂਗੇ, "ਮੈਂ ਤਾਂ ਜੀ ਸਭ ਦੇ ਚਰਨਾਂ ਦੀ ਖਾਕ ਹਾਂ। ਕੀ ਹੋਇਆ ਜੇ ਸਾਡਾ ਖਾਨਦਾਨ ਬਹੁਤ ਉੱਚਾ ਹੈ ਤੇ ਸਾਡੀ ਜਾਤੀ ਤਾਂ ਏਥੇ ਕਹਿੰਦੀ ਕਹਾਉਂਦੀ ਹੈ।



ਤੇ ਧਰਮ- ਉਸਦੀ ਗੱਲ ਹੋਰ ਏ। ਭਾਈ ਸਾਹਿਬ ਇਸ ਧਰਮ ਦੀਆਂ ਸਿਫਤਾਂ ਕੀ ਦੱਸਾਂ। ਸਾਰੇ ਧਰਮ ਚੰਗੇ ਨੇ। ਪਰ ਸਾਡੇ ਧਰਮ ਦੀ ਨੁਹਾਰ ਹੀ ਵੱਖਰੀ ਏ। ਇਸ ਵਿਚ ਗੁਰੂਆਂ, ਪੀਰਾਂ, ਅਵਤਾਰਾਂ ਨੇ ਉਹ ਮਹਾਨਤਾ ਭਰੀ ਕਿ ਬੱਸ ਪੁੱਛੋ ਨਾ।" ਧਿਆਨ ਨਾਲ ਦੇਖੀਏ ਤਾਂ ਉਪਰੋਕਤ ਨਿਮਰ ਬੋਲਾਂ 'ਚ ਇਕ ਮਕਰਾ ਆਦਮੀ ਕੂਕਾਂ ਮਾਰ ਰਿਹਾ ਹੈ। ਇਹੋ ਬਕਵਾਸ ਤੁਸੀਂ ਰੇਡੀਓ ਤੋਂ ਰੋਜ਼ 2 ਸੁਣਦੇ ਹੋ। 'ਸਾਰੇ ਜਹਾਂ ਸੇ ਅੱਛਾ...।' ਇਸ ਗੀਤ ਵਿਚ ਹਿੰਦੋਸਤਾਨ ਦੀ ਥਾਂ ਕਿਸੇ ਵੀ ਦੇਸ਼ ਦਾ ਨਾਮ ਭਰਕੇ ਇਸਨੂੰ ਉਸ ਦੇਸ਼ ਵਿਚ ਵਜਾ ਲਓ। ਸਰੋਤੇ ਇਹ ਨਹੀਂ ਸੋਚਣਗੇ ਕਿ ਹਰੇਕ ਦੇਸ਼ ਦੇ ਰੇਡੀਓ ਉਤੇ ਜੇ ਉਸ ਦੇਸ਼ ਦੇ ਸਾਰੀ ਦੁਨੀਆਂ ਤੋਂ ਮਹਾਨ ਹੋਣ ਦਾ ਗੀਤ ਵਜਦਾ ਹੈ ਤਾਂ ਉਹ ਮਹਾਨਤਾ ਕਿਹੋ ਜਿਹੀ ਹੋਈ ? ਜੇ ਹਰ ਜਾਤੀ ਹੀ ਦੂਜੀਆਂ ਜਾਤਾਂ ਤੋਂ ਉੱਚੀ ਹੈ ਤਾਂ ਉਹ ਉੱਚਤਾ ਕਿਹੋ ਜੇਹੀ ਹੋਈ ? ਮਨੁੱਖਤਾ ਦੇ ਇਤਿਹਾਸ ਵਿਚ ਕੋਈ ਸਮਾਂ ਸੀ ਜਦ ਜੰਗਲ ਵਿਚ ਕਬੀਲਾ ਭਗਤੀ ਹੀ ਜੀਵਨ ਦੇ ਵਿਕਾਸ ਲਈ ਇਨਕਲਾਬੀ ਵਿਚਾਰ ਸੀ ਫੇਰ ਸਮਾਂ ਆਇਆ ਕਬੀਲਾ ਭਾਵਨਾ ਦਾ ਵੇਲਾ ਨਾ ਰਿਹਾ, ਰਾਜ ਭਗਤੀ ਜਿਉਣ ਲਈ ਜਰੂਰੀ ਲੱਛਣ ਸੀ। ਸਤਾਰਵੀਂ ਸਦੀ ਵਿਚ ਕੌਮੀ ਜਾਗਰਣ ਇਕ ਇਨਕਲਾਬੀ ਰੋਲ ਬਣ ਗਿਆ। ਹੁਣ ਜਦ ਕਿ ਕੌਮਾਂ ਦੀ ਥਾਂ ਵੀ ਇਨਸਾਨੀ ਸਾਂਝ ਨੇ ਲੈ ਲਈ ਹੈ, ਬਾਹਰਲੇ ਜਗਤ 'ਚ ਜੀਵ ਵਸੋਂ ਭਾਲਣ, ਹੋਰ ਧਰਤੀਆਂ ਨਾਲ ਤਾਲਮੇਲ ਕਰਨ ਦੇ ਯਤਨ ਹੋ ਰਹੇ ਹਨ ਤਾਂ ਸਾਡੇ ਦੇਸ਼ ਵਿਚ ਅਜੇ ਵੀ ਬ੍ਰਾਹਮਣ-ਖੱਤਰੀ-ਜੱਟ-ਚੂਹੜਾ ਆਦਿ ਦੀ ਤੂਤੀ ਵਜਾਇਆ ਜਾਣਾ ਬੜਾ ਸ਼ਰਮਨਾਕ ਹੈ।

ਫਿਰਕਾਪ੍ਰਸਤੀ ਦੀਆਂ ਜੜ੍ਹਾਂ ਆਰਥਕ ਅਤੇ ਰਾਜਨੀਤਕ ਨਾ 'ਬਰਾਬਰੀ' ਵਿਚ ਹਨ। ਅਜੋਕੇ ਹੀ ਢਾਂਚੇ ਵਿਚ ਇਸ ਨੂੰ ਪੂਰੀ ਤਰ੍ਹਾਂ ਨਾਸ ਤਾਂ ਨਹੀਂ ਕੀਤਾ ਜਾ ਸਕਦਾ। ਪਰ ਅੰਤਰ-ਜਾਤੀ ਵਿਆਹਾਂ, ਰੀਜਰਵੇਸ਼ਨ ਦਾ ਆਧਾਰ ਆਰਥਿਕ ਹਾਲਤ ਆਦਿ ਕੁਝ ਉਪਾਅ ਇਸਨੂੰ ਕਾਫ਼ੀ ਹੱਦ ਤੀਕ ਘਟਾਉਣ ਵਿਚ ਸਹਾਈ ਹੋ ਸਕਦੇ ਹਨ।

---

# ਰੋਬੋਟ : ਭੂਤ, ਵਰਤਮਾਨ ਤੇ ਭਵਿੱਖ

ਆਰ. ਪੀ. ਸਿੰਘ

ਰੋਬੋਟ ਅੱਜ ਅਸਲੀਅਤ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਇਸ ਦੁਨੀਆਂ ਵਿੱਚ ਪ੍ਰਵੇਸ਼ ਕਰ ਚੁੱਕਾ ਹੈ। ਸਾਧਾਰਨ ਤੌਰ ਤੇ ਇਸ ਦਾ ਅਰਥ ਉਸ ਮਨੁੱਖ ਰੂਪੀ ਮਸ਼ੀਨ ਤੋਂ ਲਿਆ ਜਾਂਦਾ ਹੈ ਜੋ ਬਹੁਤ ਸਾਰੇ ਕੰਮ ਲੋੜੀਂਦੀਆਂ ਪ੍ਰਸਥਿਤੀਆਂ ਵਿਚ ਆਪਣੇ ਆਪ ਜਾਂ ਆਦਮੀ ਦੀਆਂ ਹਦਾਇਤਾਂ ਤੇ ਆਦਮੀਆਂ ਵਾਲੇ ਢੰਗ ਨਾਲ ਹੀ ਕਰਸਕੇ। ਆਮ ਤੌਰ ਤੇ ਇੰਨ੍ਹਾਂ ਤੋਂ ਵੇਖਣ,ਸੁਣਣ, ਬੋਲਣ ਅਤੇ ਛੂਹਣ ਸ਼ਕਤੀ ਰੱਖਣ ਦੀ ਆਸ ਵੀ ਕੀਤੀ ਜਾਂਦੀ ਹੈ। ਪਰ ਵਿਗਿਆਨਕ ਤੌਰ ਤੇ ਰੋਬੋਟ ਸ਼ਬਦ ਇਸ ਤੋਂ ਬਹੁਤ ਵੱਡੇ ਘੇਰੇ ਨੂੰ ਆਪਣੇ ਵਿਚ ਸਮਾਉਂਦਾ ਹੈ।

## ਸ਼ਕਲ

ਮਨੁੱਖੀ ਸ਼ਕਲ ਵਾਲੇ ਰੋਬੋਟ ਲਈ ਵਿਗਿਆਨਕ ਤੌਰ ਤੇ ਸ਼ਬਦ ਐਡਰਾਇਡ ਵਰਤਿਆ ਜਾਂਦਾ ਹੈ। ਇਨ੍ਹਾਂ ਦੀ ਇਹ ਐਡਰਾਇਡ ਕਿਸਮ ਹੀ ਹੈ ਜੋ ਵਿਗਿਆਨਕ ਕਹਾਣੀਆਂ ਨਾਵਲਾਂ, ਫਿਲਮਾਂ ਅਤੇ ਹੋਰ ਕਲਪਨਿਕ ਰਚਨਾਵਾਂ ਵਿਚ ਮਿਲਦੀ ਹੈ ਅਤੇ ਆਪਣੇ ਬਾਰੇ 'ਚ ਵਧੇਰੇ ਉਤਸਕਤਾ ਪੈਦਾ ਕਰਦੀ ਹੈ। ਇਸ ਦਾ ਬਾਹਰਲਾ ਰੂਪ ਤੇ ਕੰਮ ਕਰਨ ਦਾ ਢੰਗ ਕੋਈ ਵੀ ਹੋਵੇ, ਇਹ ਗੱਲ ਪੱਕੀ ਹੈ ਕਿ ਰੋਬੋਟਾਂ ਦੇ ਬਨਣ ਨਾਲ ਮਨੁੱਖ ਸਾਇੰਸ ਅਤੇ ਤਕਨਾਲੋਜੀ ਦੇ ਇਕ ਨਵੇਂ ਯੁੱਗ ਵਿਚ ਜ਼ਰੂਰ ਪਹੁੰਚ ਗਿਆ ਹੈ।

ਪੁਰਾਣੇ ਸਮੇਂ ਤੋਂ ਚਲੇ ਆਉਂਦੇ ਮਨੁੱਖ ਦੇ ਅਨੇਕਾਂ ਖਬਤਾਂ ਵਿਚੋਂ ਇਕ ਖਬਤ ਵੱਧ ਤੋਂ ਵੱਧ ਗੁੰਝਲਦਾਰ ਅਜਿਹੇ ਯੰਤਰਿਕ ਜਾਨਵਰ ਤੇ ਆਦਮੀ ਬਨਾਉਣਦਾ ਰਿਹਾ ਹੈ ਜੋ ਆਮ ਕੁਦਰਤੀ ਸਜੀਵ ਜੰਤੂਆਂ ਅਤੇ ਆਦਮੀਆਂ ਵਾਲੀਆਂ ਹਰਕਤਾਂ ਕਰ ਸਕਣ। ਇਹਨਾਂ ਵਿਚੋਂ ਮਸ਼ਹੂਰ ਕ੍ਰਿਤਾਂ, ਜਿਹੜੀਆਂ ਸਾਨੂੰ ਅੱਜ ਵੀ ਅਜਾਇਬ ਘਰਾਂ ਵਿਚ ਰੱਖੀਆਂ ਮਿਲਦੀਆਂ ਹਨ ਜਾਂ ਜ਼ਿਨ੍ਹਾਂ ਬਾਰੇ ਪ੍ਰਾਚੀਨ ਕਿਤਾਬਾਂ ਵਿਚ ਲਿਖਿਆ ਮਿਲਦਾ ਹੈ,ਦਾ ਵਰਨਣ ਇਸ ਤਰ੍ਹਾਂ ਹੈ। 1738 ਵਿਚ ਜੈਕੁਸ ਡੀ ਵਾਕੈਨ-

ਸਨ ਨੇ ਮਸ਼ਹੂਰ ਸਵੈਚਾਲਿਤ ਬਤੱਖ ਬਣਾਈ ਜੋ ਪਾਣੀ ਪੀਂਦੀ ਖਾਣਾ ਖਾਂਦੀ, ਅਵਾਜ਼ਾਂ ਕੱਢਦੀ ਅਤੇ ਪਰ ਫੜਫੜਾਉਂਦੀ ਸੀ। ਇਸ ਦੀ ਮਸ਼ੀਨਰੀ ਐਨੀ ਗੁੰਝਲਦਾਰ ਸੀ ਕਿ ਇਸ ਦਾ ਇਕ ਪਰ ਹੀ 400 ਤੋਂ ਵੱਧ ਹਿੱਸਿਆਂ ਤੋਂ ਬਣਿਆ ਸੀ। ਇਸਦੇ ਨਾਲ ਹੀ ਉਸ ਦੁਆਰਾ ਇਕ 5 ਫੁਟ 10 ਇੰਚ ਲੰਮਾ ਬੰਸਰੀ ਵਾਦਕ ਬਣਾਇਆ ਗਿਆ ਅਤੇ ਇੰਨ੍ਹਾਂ ਦੇ ਬਕਾਇਦਾ ਸ਼ੋਅ ਦਿਤੇ ਜਾਂਦੇ ਰਹੇ।

1772 'ਚ ਇਕ ਛੋਟਾ ਜਿਹਾ ਲਿਖਣ ਵਾਲਾ ਲੜਕਾ ਅਤੇ ਇਕ ਹਾਰਮੋਨੀਅਮ ਦੀ ਕਿਸਮ ਦਾ ਵਾਜਾ ਵਜਾਉਣ ਵਾਲੀ ਸੰਗੀਤਕਾਰਾ ਕੁੜੀ ਬਣਾਏ ਗਏ। ਕੁੜੀ ਦੀਆਂ ਉਂਗਲਾਂ ਸੁਰਯੰਤਰ ਤੇ ਗਤੀ ਕਰਕੇ ਸੰਗੀਤ ਪੈਦਾ ਕਰਦੀਆਂ। ਕੁਝ ਹੋਰ ਲੀਵਰਾਂ ਦੀ ਸਹਾਇਤਾ ਨਾਲ ਉਸਦੀ ਛਾਤੀ ਸਾਹ ਲੈਣ ਦਾ ਭੁਲੇਖਾ ਪਾਉਂਦੀ ਹੋਈ ਉਪਰ ਹੇਠਾਂ ਹੁੰਦੀ, ਅੱਖਾਂ ਤੇ ਸਿਰ ਵੀ ਲੋੜ ਅਨੁਸਾਰ ਗਤੀ ਕਰਦੇ ਅਤੇ ਇਸ ਤੋਂ ਬਿਨਾਂ ਉਹ ਹਰ ਸੰਗੀਤ ਰਚਨਾ ਦੇ ਅੰਤ ਤੇ ਝੁੱਕ ਕੇ ਸਲਾਮ ਵੀ ਕਰਦੀ ਸੀ।

1796 ਵਿਚ ਲਿਖੀ ਗਈ ਇਕ ਜਪਾਨੀ ਪੁਸਤਕ 'ਕਾਰਾਕੁਰੀ ਜ਼ੂਈ' (ਯੰਤਰ ਵਿਗਿਆਨ ਦੀ ਸਚਿੱਤਰ ਪੁਸਤਕ) ਵਿਚ ਅਠਾਰਵੀਂ ਸਦੀ ਵਿਚ ਬਣਾਈ ਜਾਂਦੀ ਜਾਪਾਨੀ ਗੁੱਡੀ ਬਣਾਉਣ ਦਾ ਤਰੀਕਾ ਸਮਝਾਇਆ ਗਿਆ ਹੈ। ਇਸ ਗੁੱਡੀ ਦੇ ਹੱਥ ਵਿਚ ਇਕ ਟਰੇਅ ਹੁੰਦੀ ਸੀ। ਟਰੇਅ ਵਿਚ ਚਾਹ ਦੀ ਪਿਆਲੀ ਰੱਖਣ ਨਾਲ ਇਹ ਅੱਗੇ ਵਲ ਤੁਰਦੀ ਸੀ ਤੇ ਪਿਆਲੀ ਚੁੱਕਣ ਨਾਲ ਰੁਕ ਜਾਂਦੀ ਸੀ ਅਤੇ ਦੁਬਾਰਾ ਰੱਖਣ ਤੇ ਘੁੰਮ ਕੇ ਵਾਪਸ ਮੁੜ ਜਾਂਦੀ ਸੀ ਅਤੇ ਆਪਣੀ ਪਹਿਲੀ ਥਾਂ ਤੇ ਚਲੀ ਜਾਂਦੀ ਸੀ। (ਪਿੱਛੇ ਜਿਹੇ ਇਸ ਕਿਤਾਬ ਵਿਚ ਦਿਤੀ ਤਕਨੀਕੀ ਜਾਣਕਾਰੀ ਨੂੰ ਵਰਤਦਿਆਂ ਜਪਾਨੀ ਵਿਦਿਆ-ਰਥੀਆਂ ਦੇ ਇਕ ਗਰੁੱਪ ਨੇ ਉਪਰੋਕਤ ਗੁੱਡੀ ਬਨਾਉਣ ਵਿੱਚ ਸਫਲਤਾ ਹਾਸਿਲ ਕੀਤੀ ਹੈ।)

1792 ਵਿਚ ਟੀਪੂ ਸੁਲਤਾਨ ਲਈ ਇੱਕ ਲੱਕੜ ਦਾ ਸ਼ੇਰ ਬਣਾਇਆ ਗਿਆ ਜੋ ਆਪਣੇ ਸ਼ਿਕਾਰ ਉੱਤੇ ਅਗਲਾ ਪੰਜਾ ਮਾਰਦਿਆਂ ਭਿਆਨਕ ਗਰਜ ਪੈਦਾ ਕਰਦਾ ਸੀ। ਇਹ ਸ਼ੇਰ ਇਸ ਸਮੇਂ ਲੰਡਨ ਦੇ ਐਲਬਰਟ ਮਿਊਜ਼ੀਅਮ ਵਿਚ ਪਿਆ ਹੈ। ਜਾਰਜ ਮੂਰ ਨੇ 1893 ਵਿਚ ਭਾਫ ਨਾਲ ਚੱਲਣ ਵਾਲਾ ਆਦਮੀ ਬਣਾਇਆ ਜੋ ਆਪਣੇ ਮੂੰਹ ਵਿਚਲੇ ਸਿਗਾਰ ਰਾਹੀਂ ਧੂੰਆ ਬਾਹਰ ਕੱਢਦਾ ਸੀ।

ਪ੍ਰੰਤੂ ਅੱਜ ਦੇ ਰੋਬੋਟ ਨੂੰ ਇਨ੍ਹਾਂ ਯੰਤਰਿਕ ਕ੍ਰਿਤਾਂ ਦਾ ਹੀ ਵਿਕਸਿਤ ਰੂਪ ਨਹੀਂ ਮੰਨਿਆ ਜਾ ਸਕਦਾ, ਚਾਹੇ ਮੌਜੂਦਾ ਰੋ-ਬੋਟ ਦੇ ਵਿਕਸਿਤ ਹੋਣ ਵਿਚ ਇਨ੍ਹਾਂ ਦਾ ਵੀ ਰੋਲ ਹੈ ਕਿਉਂਕਿ ਜਿਥੇ ਉਪਰੋਕਤ ਯੰਤਰ ਕੇਵਲ ਗਰਾਰੀਆਂ ਸਪਰਿੰਗਾਂ, ਲੀਵਰਾਂ ਅਤੇ ਪੇਚਾਂ ਦੀ ਹੀ ਗੁੰਝਲਦਾਰ ਰਚਨਾ ਹੁੰਦੇ ਸਨ, ਉਥੇ ਅਜੋਕਾ ਰੋਬੋਟ, ਵਿਗਿਆਨ ਦੀਆਂ ਨਵੀਆਂ ਸ਼ਾਖਾਵਾਂ ਜਿਵੇਂ ਇਲੈਕਟ-ਰੋਨਿਕਸ ਆਦਿ ਦੇ ਵਿਕਾਸ ਤੋਂ ਬਿਨਾਂ ਕਦੇ ਵੀ ਹੋਂਦ ਵਿਚ ਨਾ ਆ ਸਕਦਾ ਕਿਉਂ ਕਿ ਇਹ ਕੰਪਿਊਟਰ ਸਿਸਟਮ ਹੀ ਹੈ ਜੋ ਇਸ ਨੂੰ ਸੁਨੇਹੇ ਗ੍ਰਹਿਣ ਕਰਨ, ਅਜ਼ਾਦਾਨਾ ਤੌਰ ਤੇ ਕੰਮ ਕਰਨ ਅਤੇ ਗਰਾਰੀਆਂ ਲੀਵਰਾਂ ਆਦਿ ਦੀ ਗੁੰਝਲਦਾਰ ਤੋਂ ਗੁੰਝਲਦਾਰ ਪ੍ਰਣਾਲੀ ਨੂੰ ਵੀ ਆਸਾਨੀ ਨਾਲ ਕੰਟਰੋਲ ਕਰਨ ਦੇ ਯੋਗ ਬਨਾਉਂਦਾ ਹੈ।

## ਸਾਇੰਸੀ ਅਜੂਬਾ

ਰੋਬੋਟ ਸ਼ਬਦ ਪਹਿਲੀ ਵਾਰ 1922 ਵਿਚ ਚੈੱਕ ਨਾਟਕਕਾਰ ਕਾਰਲ ਕਾਪੇਕ ਦੇ ਨਾਟਕ 'ਰਾਜ਼ਮਜ ਯੂਨੀਵਰਸ਼ਲ ਰੋਬਟਸ' ਵਿਚ ਵਰਤਿਆ ਗਿਆ। ਇਸ ਤੋਂ ਬਾਅਦ ਇਸ ਸਾਇੰਸੀ ਅਜੂਬੇ ਲਈ ਇਹ ਸ਼ਬਦ ਆਮ ਵਰਤਿਆ ਜਾਣ ਲੱਗਾ। ਪਹਿਲੇ ਰੋਬੋਟ, ਵੀ ਇਸੇ ਸਮੇਂ ਵਿਚ ਹੀ ਬਣਨੇ ਸ਼ੁਰੂ ਹੋਏ। 1928 ਵਿਚ ਮਾਡਲ ਇੰਜਨੀਅਰ ਸੁਸਾਇਟੀ ਦੀ ਸਲਾਨਾ ਪ੍ਰਦਰਸ਼ਨੀ ਦਾ ਐਰਿਕ ਨਾਂ ਦੇ ਰੋਬਟ ਨੇ ਉਦ-ਘਾਟਨ ਕੀਤਾ। ਉਹ ਹੌਲੀ ਹੌਲੀ ਆਪਣੀ ਜਗਾ ਤੋਂ ਉਠਿਆ ਅੱਖਾਂ ਝਪਕਾਈਆਂ, ਸਿਰ ਇਕ ਪਾਸੇ ਤੋਂ ਦੂਜੇ ਪਾਸੇ ਵਲ ਘੁਮਾਇਆ ਅਤੇ ਆਪਣਾ ਭਾਸ਼ਣ ਸ਼ੁਰੂ ਕਰ ਦਿਤਾ (ਜਿਸ ਦੀ ਆਵਾਜ ਉਸ ਦੇ ਗਲੇ ਵਿਚਲੇ ਲਾਊਡ ਸਪੀਕਰ ਰਾਹੀਂ ਆਉਂਦੀ ਸੀ ਅਤੇ ਜੋ ਵਾਇਰਲੈੱਸ ਸਿਸਟਮ ਰਾਹੀਂ ਕਿਸੇ ਹੋਰ ਥਾਂ ਤੇ ਬ੍ਰਾਡਕਾਸਟ ਕੀਤਾ ਜਾ ਰਿਹਾ ਸੀ)।

ਇਸ ਤੋਂ ਬਾਅਦ ਹੋਰ ਵੀ ਇਹੋ ਜਿਹੇ ਦਿਲਚਸਪ ਰੋਬਟ ਪ੍ਰਦਰਸ਼ਨੀਆਂ ਅਤੇ ਵਪਾਰਕ ਮੇਲਿਆਂ ਵਿਚ ਲੋਕਾਂ ਦਾ ਧਿਆਨ ਖਿੱਚਣ ਅਤੇ ਮਨੋਰੰਜਨ ਕਰਨ ਲਈ ਬਣਾਏ ਗਏ, ਜੋ ਐਨ ਆਦਮੀਆਂ ਜਿਹੀਆਂ ਹਰਕਤਾਂ ਕਰਦੇ ਸ਼ਨ।

ਇਸੇ ਕਿਸਮ ਦਾ ਇਕ ਮਾਡਰਨ ਰੋਬੋਟ ਕੈਲੇਫੋਰਨੀਆਂ ਵਿਚ ਪੋਰਟ ਕੋਸਟਾ ਵਿਖੇ 'ਅਜੂਬਿਆਂ ਦੇ ਸੰਸਾਰ' ਅਜਾਇਬ ਘਰ ਵਿਚ ਰੱਖਿਆ ਹੋਇਆ ਹੈ। ਇਥੇ ਇਹ ਲੋਕਾਂ ਨੂੰ ਇਕ



ਸੁਰਾਖ ਵਿਚ ਸਿੱਕੇ ਪਾਉਣ ਲਈ ਕਹਿੰਦਾ ਹੈ ਜਿਸ ਦੇ ਬਦਲੇ ਇਹ ਉਨ੍ਹਾਂ ਨੂੰ ਆਪਣੀ ਤਸਵੀਰ ਵਾਲੇ ਪੋਸਟ ਕਾਰਡ ਦਿੰਦਾ ਫਿਰ ਲੋਕਾਂ ਨੂੰ ਆਪਣੇ ਮਗਰ ਆਉਣ ਦਾ ਇਸ਼ਾਰਾ ਕਰਦਾ ਹੈ ਅਤੇ ਫਿਰ ਲੋਕਾਂ ਨੂੰ ਆਪਣੇ ਪਿੱਛੇ ਲਾਈ ਸਿੱਧਾ ਅਜ਼ਾਇਬ ਘਰ ਵਿਚ ਚਲਾ ਜਾਂਦਾ ਹੈ।

## ਕੰਟਰੋਲਰ

ਪ੍ਰੰਤੂ ਅਜ ਰੋਬੋਟ ਲੋਕਾਂ ਲਈ ਕੇਵਲ ਕੋਈ ਅਜੂਬਾ ਜਾਂ ਮਨੋਰੰਜਨ ਕਰਨ ਵਾਲੀ ਚੀਜ਼ ਨਹੀਂ। ਅਜ ਅਨੇਕਾਂ ਨਵੇਂ ਤੋਂ ਨਵੇਂ ਤੇ ਔਖੇ ਤੋਂ ਔਖੇ ਕੰਮਾਂ ਤੇ ਵਰਤਣ ਲਈ ਰੋਬਟ ਬਣਾਏ ਜਾ ਰਹੇ ਹਨ। ਪੈਰਿਸ ਵਿਚ ਸੈਮ ਨਾਂ ਦਾ ਰੋਬਟ ਚੌਂਕ ਵਿਚ ਖੜੋਤਾ ਹੋਇਆ ਟਰੈਫਿਕ ਨੂੰ ਕੰਟਰੋਲ ਕਰਦਾ ਹੈ। ਡੈਨਿਸ ਵੈਸਟਨ ਦਾ ਬਣਾਇਆ ਟਿੰਕਰ ਨਾਂ ਦਾ ਰੋਬਟ ਕਾਰਾਂ ਸਾਫ ਕਰਨ ਵਰਗੇ ਅਨੇਕਾਂ ਕੰਮ ਕਰ ਲੈਂਦਾ ਹੈ।

ਇਸ ਸਮੇਂ ਜ਼ਿਆਦਾਤਰ ਰੋਬੋਟ ਸਨਅਤੀ ਖੇਤਰ ਵਿਚ ਹੀ ਕੰਮ ਕਰਦੇ ਹਨ ਅਤੇ ਸਭ ਤੋਂ ਵੱਧ ਮੋਟਰ ਗੱਡੀਆਂ ਬਨਾਉਣ ਵਾਲੀ ਸਨਅਤ ਵਿਚ ਹਨ ਜਿਥੇ ਇਹ ਭੱਠੀਆਂ ਤੇ ਢਲਾਈ ਦਾ ਕੰਮ; ਪੁਰਜ਼ਿਆਂ ਨੂੰ ਜੋੜਨਾ, ਵੈਲਡਿੰਗ ਕਰਨਾ ਅਤੇ ਰੰਗ ਕਰਨ ਦਾ ਕੰਮ ਕਰਦੇ ਹਨ। ਵੈਸੇ ਰੋਬੋਟ ਘਰੇਲੂ ਕੰਮ ਵੀ ਕਰ ਸਕਦੇ ਹਨ ਪ੍ਰੰਤੂ ਘਰੇਲੂ ਕੰਮ ਕਰਨ ਵਾਲਾ ਰੋਬੋਟ ਬਹੁਤ ਗੁੰਝਲਦਾਰ ਹੁੰਦਾ ਹੈ ਅਤੇ ਇਸ ਲਈ ਮਹਿੰਗਾ ਵੀ, ਜੋ ਅਜੇ ਵਰਤੋਂ ਯੋਗ ਨਹੀਂ ਹੈ।

ਅਜ ਕਲ੍ਹ ਸਭ ਤੋਂ ਵੱਧ ਰੋਬੋਟ ਜਪਾਨ ਵਿਚ ਹਨ। ਇਥੇ ਇਸ ਵੇਲੇ 13000 ਰੋਬੋਟ ਕੰਮ ਕਰਦੇ ਹਨ। ਦੂਜੇ ਨੰਬਰ ਤੇ ਅਮਰੀਕਾ ਵਿਚ 6250 ਹਨ। ਇਸ ਤੋਂ ਬਿਨਾਂ ਪੱਛਮੀ ਜਰਮਨੀ ਵਿਚ 3500, ਸਵੀਡਨ ਵਿਚ 1300 ਤੇ ਬ੍ਰਿਟੇਨ ਵਿਚ 1150 ਦੇ ਲਗਭਗ ਰੋਬਟ ਹਨ। ਜਪਾਨ ਵਿਚ ਰੋਬਟ ਮੋਟਰ ਗੱਡੀਆਂ ਬਨਾਉਣ ਦੀ ਸਨਅਤ ਵਿਚ ਬੁਨਿਆਦੀ ਤਾਕਤ ਬਣ ਚੁੱਕੇ ਹਨ। ਇਨਾਂ ਕਾਰਨ ਹੀ ਜਪਾਨ ਵਿਚ ਸੱਨਅਤ ਦੇ ਇਕ ਵਰਕਰ ਪਿੱਛੇ ਸਾਲ 'ਚ 60 ਗੱਡੀਆਂ ਬਣਾ ਲੈਂਦਾ ਹੈ ਜਦ ਕਿ ਅਮਰੀਕਾ ਕੇਵਲ 20 ਬਣਾਉਂਦਾ ਹੈ।

ਆਉਣ ਵਾਲੇ ਸਮੇਂ ਵਿਚ ਕਿੰਨੇ ਕੁ ਵਿਕਸਿਤ ਰੋਬੋਟ ਬਣ ਸਕਣਗੇ ਅਤੇ ਇਨਾਂ ਦਾ ਸਾਡੀ ਜ਼ਿੰਦਗੀ ਅਤੇ ਸਮਾਜ ਤੇ ਕੀ ਪ੍ਰਭਾਵ ਹੋਵੇਗਾ ਇਹ ਕਿਸ ਕਿਸਮ ਦੇ ਕੰਮ ਕਰਨਗੇ ? ਆਦਿ ਅਨੇਕ ਸਵਾਲਾਂ ਬਾਰੇ ਅਜ ਸਾਇੰਸ, ਤਕਨਾਲੋਜੀ ਅਤੇ ਮਨੁੱਖੀ ਭਵਿੱਖ ਵਿਚ ਦਿਲਚਸਪੀ ਰਖਣ ਵਾਲੇ ਵਿਅਕ-ਤੀਆਂ ਵਲੋਂ ਸਾਨੂੰ ਬੜਾ ਕੁਝ ਪੜ੍ਹਨ ਸੁਨਣ ਲਈ ਮਿਲਦਾ ਹੈ। ਇਸ ਖੇਤਰ ਵਿਚ ਭਵਿੱਖੀ ਰੋਬੋਟਾਂ ਬਾਰੇ ਇਕ ਬੜਾ ਗਲਤ ਅਤੇ ਬਿਨਾਂ ਕਿਸੇ ਆਧਾਰ ਤੇ ਇਹ ਵਿਚਾਰ ਧੁਮਾਇਆ ਗਿਆ ਹੈ ਕਿ ਭਵਿੱਖੀ ਰੋਬੋਟ ਐਨੇ ਵਿਕਸਿਤ ਹੋ ਜਾਣਗੇ ਕਿ ਆਖਰ ਇਹ ਮਨੁੱਖ ਦਾ ਹੁਕਮ ਮੰਨਣੋਂ ਨਾਂਹ ਕਰ ਦੇਣਗੇ, ਅਤੇ ਕਿਉਂਕਿ ਇਹ ਦਿਮਾਗੀ ਅਤੇ ਸਰੀਰਕ ਤੌਰ ਤੇ ਮਨੁੱਖ ਨਾਲੋਂ ਵਧੇਰੇ ਸ਼ਕਤੀਸ਼ਾਲੀ ਹੋਣਗੇ, ਇਸ ਲਈ ਮਨੁੱਖ ਨੂੰ ਅੰਤ ਵਿਚ ਖਤਮ ਜਾਂ ਆਪਣੇ ਅਧੀਨ ਕਰ ਲੈਣਗੇ।

ਪਹਿਲਾਂ ਜ਼ਿਕਰ ਵਿਚ ਆਇਆ ਨਾਟਕ 'ਰਾਜਮਜ਼ ਯੂਨੀਵਰਸਲ ਰੋਬੋਟ' ਵੀ ਇਸੇ ਕਿਸਮ ਦੀ ਕਹਾਣੀ ਤੇ ਅਧਾ-ਰਿਤ ਹੈ। ਪ੍ਰੰਤੂ ਵਿਗਿਆਨਕ ਤੌਰ ਤੇ ਇਹ ਸੰਭਾਵਨਾ ਕਦੇ ਵੀ ਪੈਦਾ ਨਹੀਂ ਹੋ ਸਕਦੀ ਕਿਉਂਕਿ ਰੋਬੋਟ ਵਿਚ ਦਿਮਾਗ ਦਾ ਕੰਮ ਕੰਪਿਊਟਰ ਕਰਦਾ ਹੈ ਅਤੇ ਇਸ ਕੰਪਿਊਟਰ ਦਿਮਾਗ ਵਿਚ ਇਸਨੂੰ ਬਨਾਉਣ ਵਾਲੇ ਮਨੁੱਖ ਵਲੋਂ ਜੋ ਕੁਝ ਭਰਿਆ ਜਾਵੇਗਾ ਉਸ ਤੋਂ ਵੱਧ ਅਤੇ ਵੱਖਰੇ ਢੰਗ ਨਾਲ ਇਹ ਕਦੇ ਵੀ ਕੁਝ ਨਹੀਂ ਸੋਚ ਸਕੇਗਾ। ਇਸ ਨਿਰਜੀਵ ਕੰਪਿਊਟਰ ਦਿਮਾਗ ਦਾ ਆਦਮੀ ਦੇ ਸਜੀਵ ਪ੍ਰੋਟੋਪਲਾਜਮਿਕ ਦਿਮਾਗ ਨਾਲ ਕੋਈ ਮੇਲ ਨਹੀਂ ਚਾਹੇ ਇਹ ਬਹੁਤ ਸਾਰਾ ਹਿਸਾਬ ਕਿਤਾਬ ਅਤੇ ਗੁੰਝਲਦਾਰ ਕ੍ਰਿਆਵਾਂ ਨੂੰ ਮਨੁੱਖ ਨਾਲੋਂ ਕਈਵੱਧ ਗੁਣਾ ਸਮਰਥਾ ਨਾਲ ਕਰ ਸਕਦਾ ਹੈ ਪਰ ਇਹ ਆਜ਼ਾਦ ਤੌਰ ਤੇ ਉਹ ਕੁਝ ਸੋਚਣ ਅਤੇ ਕਰਨ ਤੋਂ ਅਸਮਰਥ ਰਹੇਗਾ ਜੋ ਇਸ ਨੂੰ ਸਿਖਾਇਆ ਨਹੀਂ ਗਿਆ। ਰੋਬਟ 'ਚ ਮਨੁੱਖ ਬਾਰੇ ਚੰਗੀਆਂ ਮਾੜੀਆਂ ਭਾਵਨਾਵਾਂ ਦਾ ਪੈਦਾ ਹੋਣਾ ਵੀ ਸਾਇੰਸੀ ਕਹਾਣੀਆਂ, ਨਾਵਲਾਂ ਫਿਲਮਾਂ ਵਿਚ ਹੀ ਸੰਭਵ ਹੈ। ਅਸਲ ਵਿਚ ਇਨ੍ਹਾਂ ਬਾਰੇ ਲਿਖਣ ਵਾਲੇ ਕਈ ਲੇਖਕ ਆਪਣੀਆਂ ਰਚਨਾਵਾਂ ਨੂੰ ਵੱਧ ਸਨਸਨੀਖੇਜ਼ ਤੇ ਦਿਲਚਸਪ ਬਨਾਉਣ ਲਈ ਆਪਣੀਆਂ ਕਾਲਪਨਿਕ ਉਡਾਰੀਆਂ ਵਿਗਿਆਨਕ ਸੰਭਾਵਨਾਵਾਂ ਦੇ ਦਾਇਰੇ ਵਿਚੋਂ ਬਾਹਰ ਮਾਰ ਜਾਂਦੇ ਹਨ; ਜਿਸ ਕਰਕੇ ਇਹ ਸਾਰਾ ਕੁਝ ਲਿਖਿਆ ਜਾਂਦਾ ਹੈ। ਪਰ ਅਸਲ ਵਿਚ ਇਸ ਮਸ਼ੀਨੀ ਮਨੁੱਖ ਦਾ ਇਕ ਸਜੀਵ ਮਨੁੱਖ ਦੀ ਬਣ-ਤਰ ਨਾਲ ਕੁਝ ਵੀ ਸਾਂਝਾ ਨਹੀਂ।

ਅਸਲ ਵਿਚ ਰੋਬੋਟ ਨੇ ਆਉਣ ਵਾਲੇ ਸਮੇਂ ਵਿਚ ਬਹੁਤ ਸਾਰੇ ਅਕਾਊ, ਖਤਰਨਾਕ, ਸਿਹਤ ਲਈ ਹਾਨੀਕਾਰਕ ਅਤੇ ਹੋਰ ਅਨੇਕਾਂ ਕਿਸਮ ਦੇ ਔਖੇ ਕੰਮਾਂ ਤੇ ਮਨੁੱਖ ਦੀ ਥਾਂ ਲੈਣੀ ਹੈ ਅਤੇ ਮਨੁੱਖ ਲਈ ਬਹੁਤ ਸਾਰੇ ਕੰਮਾਂ ਨੂੰ ਸੌਖੇਰਾ ਬਨਾਉਣਾ ਹੈ ਜਿਵੇਂ ਕਿ ਅੱਗੇ ਵੀ ਸਾਇੰਸ ਨੇ ਮਨੁੱਖੀ ਜਿੰਦਗੀ ਨੂੰ ਚੰਗੇਰਾ ਤੇ ਸੌਖੇਰਾ ਬਨਾਉਣ ਵਿਚ ਮਦਦ ਕੀਤੀ ਹੈ। ਆਉਣ ਵਾਲੇ ਸਮੇਂ ਵਿਚ ਰੋਬੋਟ ਪ੍ਰਮਾਣੂ ਭੱਠੀਆਂ ਤੇ ਖਾਣਾਂ ਵਿਚ, ਬਹੁਤ ਵਧ ਜਾਂ ਘੱਟ ਤਾਪਮਾਨ ਵਾਲੀਆਂ ਥਾਵਾਂ ਤੇ, ਸਮੁੰਦਰ ਦੇ ਤਲ ਤੇ, ਪੁਲਾੜ ਵਿਚ ਅਤੇ ਹੋਰ ਥਾਵਾਂ ਤੇ ਕੰਮ ਕਰਨਗੇ। ਗੰਦਗੀ ਸਾਫ ਕਰਨ ਕੀੜੇ ਮਾਰ ਦਵਾਈਆਂ ਛਿੜਕਣ ਅਤੇ ਇਹੋ ਜਿਹੇ ਹੋਰ ਅਨੇਕਾਂ ਔਖੇ ਕੰਮ ਵੀ ਆਉਣ ਵਾਲੇ ਸਮੇਂ ਵਿਚ ਮਨੁੱਖ ਦੀ ਜਗਾ ਤੇ ਰੋਬੋਟ ਹੀ ਕਰਿਆ ਕਰੇਗਾ।

## ਪ੍ਰਚਾਰ :

ਵਿਗਿਆਨ ਦੀਆਂ ਸਮੇਂ ਸਮੇਂ ਤੇ ਹੋਈਆਂ ਹੋਰ ਅਨੇਕਾਂ ਖੋਜਾਂ ਵਾਂਗ ਰੋਬੋਟ ਦੇ ਖਿਲਾਫ ਵੀ ਇਹ ਪ੍ਰਚਾਰ ਹੋ ਰਿਹਾ ਹੈ ਕਿ ਇਸ ਦੀ ਵਰਤੋਂ ਨਾਲ ਮਨੁੱਖੀ ਬੇਰੁਜਗਾਰੀ ਫੈਲੇਗੀ ਕਿਉਂਕਿ ਇਹ ਕਾਰਖਾਨਿਆਂ ਤੇ ਹੋਰ ਕੰਮ ਕਰਨ ਵਾਲੀਆਂ ਥਾਵਾਂ ਤੇ ਮਨੁੱਖ ਦੀ ਥਾਂ ਲੈ ਲਵੇਗਾ। ਪਰ ਇਹ ਹਾਲਤ ਉਨਾਂ ਚਿਰ ਹੀ ਰਹੇਗੀ ਜਿਨਾਂ ਚਿਰ ਅਸੀਂ ਆਪਣੇ ਸਮਾਜਿਕ ਸਬੰਧਾਂ ਨੂੰ ਵਿਗਿਆਨਕ ਉਨਤੀ ਦੇ ਨਾਲ ਪੈਦਾ ਹੋਏ ਨਵੇਂ ਪੈਦਾਵਾਰੀ ਸਾਧਨਾਂ ਦੇ ਅਨੁਸਾਰ ਨਹੀਂ ਢਾਲ ਲੈਂਦੇ।

---

# ਅੰਧ ਵਿਸਵਾਸ਼ ਦਾ ਪ੍ਰਤੀਕ-ਰੁਦਰਾਕਸ਼

ਚਿੱਤਰਕਾਰ ਜੋਗਿੰਦਰ "ਹਾਣੀ"
ਹੁਸ਼ਿਆਰਪੁਰ

"ਯੋਗੀਆਂ ਦੇ ਕੰਨਾਂ ਵਿਚ ਕੱਚ ਦੀਆਂ ਮੁੰਦਰਾਂ..." ਦੇ ਮੁਖੜੇ ਵਾਲੇ ਯੋਗੀ ਤੁਹਾਨੂੰ ਗਲੀ ਗਲੀ ਘੁੰਮਦੇ ਹੋਏ ਨਜਰ ਆਉਣਗੇ। ਲੰਬੇ ਲੰਬੇ ਗੇਰੂਏ ਰੰਗ ਦੇ ਚੋਲੇ ਮੋਢ ਉਤੇ ਇਕ ਮੋਟੇ ਸੋਟੇ ਦੇ ਨਾਲ ਦੋਵੇਂ ਪਾਸੇ ਲਟਕਦੀਆਂ ਝੋਲੀਆਂ ਵਹਿੰਗੀ ਵਾਂਗ ਚੱਕੀ; ਬੀਨ ਵਜਾਉਂਦੇ ਆਪਣੇ ਸ਼ਿਕਾਰ ਦੀ ਭਾਲ ਵਿਚ ਇੰਝ ਘੁੰਮ ਰਹੇ ਹੁੰਦੇ ਹਨ ਜਿਵੇਂ ਮੋਢੇ ਤੇ ਬੰਦੂਕ ਰੱਖੀ ਕੋਈ ਸ਼ਿਕਾਰੀ।

ਸੱਪ ਦੇਖਣ ਜਾਂ ਬੀਨ ਸੁਨਣ ਦੇ ਸ਼ੌਕੀਨ ਬੰਦੇ ਇਨਾਂ ਨੂੰ ਅਵਾਜ ਮਾਰ ਕੋਲ ਬੈਠਾ ਲੈਂਦੇ ਹਨ। ਕੁਝ ਦੇਰ ਬੀਨ ਵਜਾਉਣ ਤੇ ਸੱਪ ਦਿਖਾਲਣ ਮਗਰੋਂ ਇਕ ਡੱਬੀ ਕੱਢ ਲੈਂਦੇ ਹਨ ਜਿਸ ਵਿਚ ਆਮ ਕਰਕੇ ਇਹੋ ਚੀਜਾਂ ਹੁੰਦੀਆਂ ਹਨ।

"ਗਿੱਦੜ ਸਿੰਗੀ, ਹੱਥਾ ਜੋੜਾ, ਮੋਹਣੀ, ਕਾਲੀ ਬਿੱਲੀ ਦੀ ਜੇਰ, ਮਣਕਾ, ਸ਼ੇਰ ਦਾ ਦੰਦ, ਉੱਲੂ ਦਾ ਪੰਜਾ, ਰੁਦਰਾਕਸ਼, ਨਗ, ਰੱਤਕਾਂ, ਕੌਡੀਆਂ, ਸੰਧੂਰ, ਛੋਟੀ ਇਲਾਚੀ ਆਦਿ-"।

ਇਹ ਯੋਗੀ ਲੋਕਾਂ ਨੂੰ ਇਨਾਂ ਚੀਜ਼ਾਂ ਬਾਰੇ ਬਣਾਈਆਂ ਹੋਈਆਂ ਮਨਘੜਤ ਕਹਾਣੀਆਂ ਸੁਣਾਂਦੇ ਹਨ। ਤੇ ਲੋਕਾਂ 'ਚ ਅੰਧ ਵਿਸਵਾਸ਼ ਫੈਲਾਉਂਦੇ ਹਨ। ਇਨਾਂ ਸਾਰੀਆਂ ਚੀਜਾਂ ਨੂੰ ਉਹ ਦੁੱਖ-ਕਲੇਸ਼, ਮੁਕੱਦਮੇ 'ਚ ਜਿੱਤ, ਧਨ ਲਾਭ, ਵਸੀਕਰਨ, ਤੇ ਹੋਰ ਕਈ ਮਨੁੱਖੀ ਕੰਮਾਂ 'ਚ ਲਾਭਦਾਇਕ ਦਸਦੇ ਹੋਏ, 11, 21, 51, 101 ਰੁਪਏ ਜਿਥੋਂ ਤਕ ਦਾਅ ਲੱਗੇ, ਲੋਕਾ ਨੂੰ ਦੇ ਕੇ ਤੁਰਦੇ ਹੁੰਦੇ ਹਨ।

ਅਜਿਹੇ ਹੀ ਇਕ ਯੋਗੀ ਨੂੰ ਲੋਕਾਂ ਦੀ ਭੀੜ 'ਚ ਘਿਰਿਆ ਦੇਖ ਜਦ ਮੈਂ ਸਵਾਲ ਕੀਤਾ

"ਬਾਬਾ ਜੀ, ਮੰਨ ਲਓ ਇਕ ਮੁਕੱਦਮੇ ਦੀਆਂ ਦੋਵੇਂ ਧਿਰਾਂ ਆਪਣੇ ਕੋਲ ਗਿੱਦੜ ਸਿੰਗੀ ਜਾਂ ਰੁਦਰਾਕਸ਼ ਲੈ ਕੇ ਚਲੇ ਜਾਣ ਤਾਂ ਕੌਣ ਜਿੱਤੇਗਾ ?

ਸੁਣਦੇ ਸਾਰ ਹੀ ਯੋਗੀ ਦੇ ਤੌਰ ਘੁੰਮ ਗਏ ਫਿਰ ਅਚਾਨਕ ਬੋਲਿਆ "ਰੱਬ ਜਾਣੇ..."

"ਰੱਬ ਜਾਣੇ ਜਾਂ ਜੱਜ"! ਭੀੜ ਚੋਂ ਕੋਈ ਹੋਰ ਬੋਲਿਆ ਖੈਰ ਯੋਗੀ ਜੀ ਛੇਤੀ ਹੀ ਝੋਲੀ ਚੁੱਕੀ ਤੇ ਤੁਰਦੇ ਹੋਏ। ਤੇ ਲੋਕਾਂ ਦੇ ਰੌਲੇ ਗੌਲੇ 'ਚ ਮੈਂ ਇਨਾਂ ਫਜੂਲ ਚੀਜਾਂ ਨੂੰ ਨਕਾਰਿਆ। ਪਰ ਕੁਝ ਅਜਿਹੇ ਬੰਦੇ ਜੋ ਯੋਗੀ ਕੋਲੋਂ ਕੁਝ ਚੀਜਾਂ ਲੈ ਚੁਕੇ



ਸਨ ਉਨਾਂ, ਚੋਂ ਇਕ ਨਾਲ ਜਿਸਨੇ ਰੁਦਰਾਕਸ਼ ਲਿਆ ਸੀ ਕਾਫੀ ਇਸ ਵਿਸ਼ੇ ਤੇ ਚਰਚਾ ਹੋਈ।

ਰੁਦਰਾਕਸ਼ ਬਾਰੇ ਇਹ ਕਹਾਣੀ ਆਮ ਦੁਹਰਾਈ ਜਾਂਦੀ ਹੈ ਕਿ ਨੇਪਾਲ ਵਿਚ ਇਕ ਦਰਖਤ ਨੂੰ ਸਾਲ ਵਿਚ "4 ਇਕ ਮੁਖੀ" ਰੁਦਰਾਕਸ਼ ਲਗਦੇ ਹਨ। ਇਨਾਂ ਵਿਚੋਂ ਇਕ ਨੇਪਾਲ ਦੇ ਰਾਜੇ ਕੋਲ ਚਲਾ ਜਾਂਦਾ ਹੈ ਇਕ ਅਕਾਸ਼ ਵਿਚ ਚਲਾ ਜਾਂਦਾ ਹੈ ਇਕ ਪਤਾਲ ਵਿਚ ਤੇ ਚੌਥਾ ਕਿਸੇ ਸਾਧੂ ਸੰਤ ਦੇ ਕੋਲ ਚਲਾ ਜਾਂਦਾ ਹੈ। ਤੇ ਇਹ ਆਮ ਲੋਕਾਂ ਨੂੰ ਕਿਸੇ ਸਾਧੂ ਸੰਤ ਤੋਂ ਹੀ ਮਿਲ ਸਕਦਾ ਹੈ। ਤੇ ਆਖਿਆ ਜਾਂਦਾ ਹੈ ਕਿ ਇਹ ਰੁਦਰਾਕਸ਼ ਮਨੋਕਾਮਨਾਵਾਂ ਪੂਰੀਆਂ ਕਰਦਾ ਹੈ। ਕਿਸੇ ਕੰਮ ਵਿਚ ਰੁਕਾਵਟ ਨਹੀਂ ਆਉਂਣ ਦਿੰਦਾ।

ਕਈ ਲੋਕਾਂ ਦੀ ਦਲੀਲ ਹੈ ਕਿ ਜੇ ਰੁਦਰਾਕਸ਼ ਵਿਚ ਕੋਈ ਕਰਾਮਾਤ ਨਹੀਂ ਤਾਂ ਸਾਡੇ ਪਹਿਲਾਂ ਰਹਿ ਚੁੱਕੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਆਪਣੇ ਗਲ ਵਿਚ 101 ਮਣਕੇ ਦੀ ਮਾਲਾ ਕਿਉਂ ਪਾਈ ਸੀ ? (ਇੰਦਰਾ ਗਾਂਧੀ ਦੀਆਂ ਆਮ ਤਸਵੀਰਾਂ ਵੇਖ ਸਕਦੇ ਹੋ)

ਜੇ ਇਸ ਨੂੰ ਜੜੀ ਬੂਟੀ ਦੀ ਹੈਸੀਅਤ ਨਾਲ ਹੀ ਵਰਤਿਆ ਜਾਵੇ ਤਾਂ ਵੀ ਇਹ ਗਲੇ ਵਿਚ ਪਾਉਣ ਨਾਲ ਬਲੱਡ ਪ੍ਰੈਸ਼ਰ ਦੀ ਬਿਮਾਰੀ ਲਈ ਲਾਭਦਾਇਕ ਹੈ।

ਪਰ ਉਪਰਲੀਆਂ ਦਲੀਲਾਂ ਨੂੰ ਸਮਝਣ ਤੋਂ ਪਹਿਲਾਂ ਅਸੀਂ ਇਹਦੇ ਵਾਰੇ ਵਿਚਾਰ ਕਰਾਂਗੇ ਕਿ ਇਹ ਹੈ ਕੀ। ਰੁਦਰਾਕਸ਼ ਇਕ ਜੰਗਲੀ ਫਲ ਹੈ ਜੋ ਕਿ ਆਮ ਕਰਕੇ ਕਰੇਲੇ ਜਾਂ ਸੁੱਕੇ ਹੋਏ ਲਸੂੜੇ ਦੀ ਸ਼ਕਲ ਨਾਲ ਮਿਲਦਾ ਜੁਲਦਾ ਹੈ। ਇਸ ਉਤੇ ਜੋ ਧਾਰੀਆਂ ਬਣੀਆਂ ਹੁੰਦੀਆਂ ਹਨ ਉਨਾਂ ਨੂੰ ਹੀ ਇਸ ਦਾ "ਮੁੱਖ" ਕਿਹਾ ਜਾਂਦਾ ਹੈ। ਪੰਜ ਮੁਖੀ, ਅੱਠ ਮੁਖੀ, ਤਿੰਨ ਮੁਖੀ ਤੇ ਦੋ ਮੁਖੀ ਮਿਲ ਜਾਂਦਾ ਹੈ। ਹਰਦੁਆਰ "ਹਰ ਕੀ ਪੌੜੀ" ਲਾਗੇ ਬਣੀਆਂ ਪੂਜਾ ਸਮੱਗਰੀ ਦੀਆਂ ਦੁਕਾਨਾਂ ਤੇ ਇਨਾਂ ਦੇ ਢੇਰਾਂ ਦੇ ਢੇਰ ਲਗੇ ਹੋਏ ਦਿਖਾਈ ਦੇਣਗੇ। ਇਸ ਫਲ ਦੇ ਇਕ ਮੂੰਹ ਦੀ ਘਾਟ ਹੋਣ ਕਰਕੇ ਕਈ ਦੁਕਾਨਦਾਰਾਂ ਤੇ ਸਾਧਾਂ ਯੋਗੀਆਂ ਨੇ ਇਸ ਦੇ ਦੋ ਮੁਖਾਂ ਵਾਲੇ ਦੇ ਇਕ ਮੁਖ ਨੂੰ ਬੜੀ ਸਫਾਈ ਦੇ ਨਾਲ ਬਲੇਡ ਨਾਲ ਕੁੱਟ ਦਿਤਾ ਹੁੰਦਾ ਹੈ। ਕਈਆਂ ਨੇ ਤਾਂ ਇਨਾਂ ਉਤੇ ਸੱਪ, ਸ਼ਿਵਲਿੰਗ, ਤ੍ਰਿਸ਼ੂਲ ਆਦਿ ਬਣਾ ਦਿਤਾ ਹੁੰਦਾ ਹੈ। ਕਿਉਂਕਿ ਇਸ ਦਾ ਵਰਨਣ "ਸ਼ਿਵ ਪੁਰਾਨ" ਵਿਚ ਆਉਂਦਾ ਹੈ।

ਇਸ ਤਰਾਂ ਇਸ ਬੇਕਾਰ ਫਲ ਨੂੰ ਰੋਟੀ ਚਲਾਉਣ ਦਾ ਧੰਦਾ ਇਨਾਂ ਪਾਖੰਡੀਆਂ ਨੇ ਬਣਾਇਆ ਹੋਇਆ ਹੈ। ਜੜੀ ਬੂਟੀ ਵਿਗਿਆਨ ਸਬੰਧੀ ਅਨੇਕਾਂ ਕਿਤਾਬਾਂ ਲਿਖੀਆਂ ਗਈਆਂ ਹਨ। ਕਿਸੇ ਵੀ ਕਿਤਾਬ ਚੋਂ ਰੁਦਰਾਕਸ਼ ਦੀ ਵਰਤੋਂ ਸਬੰਧੀ ਕੋਈ ਸੁਰਾਗ ਨਹੀਂ ਮਿਲਦਾ। ਤੇ ਨਾ ਹੀ ਕਿਸੇ ਵੈਦ, ਹਕੀਮ, ਵਿਦਵਾਨ ਨੇ ਰੁਦਰਾਕਸ਼ ਬਾਰੇ ਇਹ ਦਾਅਵਾ ਕੀਤਾ ਹੈ ਕਿ ਇਹ ਕਿਸੇ ਬਿਮਾਰੀ ਲਈ ਲਾਭਦਾਇਕ ਹੋ ਸਕਦਾ ਹੈ।

ਬਾਕੀ ਇਕ ਹੋਰ ਵੀ ਗੱਲ ਵਿਚਾਰਨ ਯੋਗ ਹੈ ਕਿ ਆਪਣੇ ਆਪ ਨੂੰ "ਦੁਨੀਆਂ ਤਿਆਗੀ" ਅਖਵਾਉਣ ਵਾਲੇ ਸਾਧਾਂ ਤੇ ਪਖੰਡੀਆਂ ਦੀਆਂ ਕਿਹੜੀਆਂ ਮਨੋਕਾਮਨਾਵਾਂ ਰਹਿ ਜਾਂਦੀਆਂ ਹਨ ਜੋ ਇਹ ਗਲਾਂ 'ਚ ਸਾਨਾਂ, ਵਾਂਗੂ ਕਿਲੋ ਕਿਲੋ ਮਣਕਿਆਂ ਦਾ ਭਾਰ ਲਟਕਾਈ ਘੁਮਦੇ ਹਨ।

ਬਾਕੀ ਇਹ ਵੀ ਗੱਲ ਕਿ ਫਲਾਣੇ ਨੇ ਉਹ ਮਣਕੇ ਪਾਏ ਨੇ ਮੈਂ ਵੀ ਪਾ ਲਵਾਂ ਬਿਨਾਂ ਜਾਚੇ ਪਰਖੇ ਇਸ ਤਰਾਂ ਦੀਆਂ ਬੇਹੂਦੀਆਂ ਗਲਾਂ ਕਰਨੀਆਂ। ਆਪਣੀ ਅਕਲ ਦੀ ਨੁਮਾਇਸ਼ ਲਾਉਣ ਵਾਲੀ ਹੀ ਗੱਲ ਏ।



---

# ਸਤੀ ਪ੍ਰਥਾ

ਲੇਖਕ : ਪ੍ਰੀਤ ਫਰੀਦਕੋਟੀ ਰੋਪੜ

ਦੇਸ਼ ਦੀ ਆਜਾਦੀ ਦੇ 40 ਸਾਲ ਬਾਅਦ ਵੀ ਸਤੀ ਪ੍ਰਥਾ ਵਰਗੀ ਵਹਿਸ਼ੀ ਰਸਮ ਦਾ ਜਾਰੀ ਰਹਿਣਾ ਸਭਿਆਚਾਰ ਦੇ ਮੱਥੇ ਤੇ ਕਲੰਕ ਵੀ ਕਿਹਾ ਜਾ ਸਕਦਾ ਹੈ। 4 ਸਤੰਬਰ 1987 ਨੂੰ ਰਾਜਸਥਾਨ ਦੇ ਦਿਵਰਾਲਾ ਪਿੰਡ ਵਿਚ ਰੂਪ ਕੰਵਰ ਦਾ ਸਤੀ ਹੋਣਾ ਅਜੋਕੇ ਵਿਗਿਆਨਕ ਯੁਗ ਨੂੰ ਚੈਲਿੰਜ ਹੈ।

ਸਤੀ ਪ੍ਰਥਾ ਬਾਰੇ ਵਿਚਾਰ ਕਰਨ ਲਗਿਆਂ ਸਾਨੂੰ ਪਹਿਲਾਂ ਸਤੀ ਸ਼ਬਦ ਸਬੰਧੀ ਵਿਚਾਰ ਕਰਨਾ ਪਵੇਗਾ। ਸਤੀ ਦਾ ਅਰਥ ਹੈ ਸੱਚ ਨੂੰ ਮੰਨਣ ਵਾਲੀ ਇਸਤਰੀ, ਨਾ ਕਿ ਪਤੀ ਦੀ ਲਾਸ਼ ਨਾਲ ਜਲ ਕੇ ਮਰਨ ਵਾਲੀ ਅਰਧਾਂਗਨੀ। ਪਰੰ-

ਜਾਤੇ ਸਮਾਜ ਵਿਚ ਸਤੀ ਦਾ ਅਰਥ ਇਹੀ ਲਿਆ ਜਾਂਦਾ ਹੈ ਕਿ ਜੋ ਪਤੀ ਦੀ ਮੌਤ ਤੇ ਨਾਲ ਹੀ ਜਲ ਮਰੇ । ਪਰੰਤੂ ਇਹ ਗਲਤ ਹੈ । ਸਵਾਲ ਤਾਂ ਇਹ ਹੈ ਕਿ ਜੋ, ਔਰਤ ਸਮਾਜਿਕ ਮਜਬੂਰੀਆਂ ਜਾਂ ਦਬਾਵਾਂ ਹੇਠ ਆ ਕੇ, ਉਸੇ ਭਾਵਨਾ ਵਿਚ ਫਸ ਕੇ, ਆਪਣੇ ਪਤੀ ਦੇ ਨਾਲ ਖੁਦ ਨੂੰ ਜਲਾ ਦੇਵੇ, ਉਸਨੂੰ ਪਵਿਤਰ ਅਤੇ ਪੂਜਾ ਕਰਨ ਯੋਗ ਕਿਸ ਤਰਾਂ ਮੰਨਿਆ ਜਾਂਦਾ ਹੈ । ਇਸ ਤਰਾਂ ਤਾ ਹਰ ਆਤਮ ਹੱਤਿਆ ਕਰਨ ਵਾਲਾ ਪਵਿਤਰ ਤੇ ਪੂਜਣ ਯੋਗ ਹੈ । ਆਖਰ ਕਦੋਂ ਤਕ ਇਹ ਧਰਮ ਦੀ ਆੜ ਹੇਠ ਜਾਣ ਬੁਝ ਕੇ ਕੀਤੀ ਜਾ ਰਹੀ ਹੱਤਿਆ ਬੰਦ ਹੋਵੇਗੀ ?

ਸਤੀ ਨੂੰ ਦੇਵੀ ਕਹਿਣਾ ਇਕ ਵਜਨ ਵਾਲੀ ਗੱਲ ਨਹੀਂ ਹੈ, ਕਿ ਜੋ ਔਰਤ ਜਿਉਂਦੀ ਰਹਿ ਕੇ ਖੁਦ ਜਿੰਦਗੀ ਨਾਲ ਸੰਘਰਸ਼ ਕਰਕੇ ਜੀਵਨ ਬਤੀਤ ਕਰੇ ਉਹ ਉਸ ਸਤੀ ਬਣਨ ਨਾਲੋਂ ਵੱਡਾ ਕੰਮ ਹੈ । ਜੇ ਔਰਤ ਜਿੰਦਗੀ ਦੇ ਸੰਘ-ਰਸ਼ ਤੋਂ ਘਬਰਾ ਕੇ ਆਪਣਾ ਅੰਤ ਕਰੇ ਉਹ ਦੇਵੀ ਕਿਸ ਤਰਾਂ ਹੋਈ ? ਅਜ ਹੱਤਿਆ ਜਾਂ ਆਤਮ ਹੱਤਿਆ ਦੀ ਪੂਜਾ ਕਰਨਾ ਬਹੁਤ ਹੀ ਘਾਤਕ ਹੈ । ਇਹ ਯੁਗ ਤਾਂ ਜੀਵਨ ਨਾਲ ਸ਼ੰਘ-ਰਸ਼ ਕਰਨ ਦਾ ਹੈ ।

ਸਤੀ ਪ੍ਰਥਾ ਦੀ ਸ਼ੁਰੂਆਤ ਸਬੰਧੀ ਕੋਈ ਠੋਸ ਪ੍ਰਮਾਣ ਨਹੀਂ ਹਨ ਕਿ ਕਦੋਂ ਸ਼ੁਰੂ ਹੋਈ । ਇਹ ਪੁਰਾਣੀ ਰਸਮ ਕਈ ਦਸ਼ਾਂ ਵਿਚ ਪ੍ਰਲਿਚਤ ਸੀ । ਆਸਟਰੇਲੀਆਂ ਨੈਸ਼ਨਲ ਯੂਨੀ-ਵਰਸਿਟੀ ਦੇ ਅਜੀਤ ਕੁਮਾਰ ਰਾਏ ਦੀ ਲਿਖਤ 'widow are not for burning' ਦੇ ਅਨੁਸਾਰ ਅਮਰੀਕਾ ਦੇ ਰੈਡ ਇੰਡੀਅਨ ਕਬੀਲਿਆ ਦਾ ਜਦੋਂ ਕੋਈ ਆਦਮੀ ਮਰ ਜਾਂਦਾ ਹੈ ਤਾਂ ਅਗਲੀ ਦੁਨੀਆਂ ਵਿਚ ਉਸਦਾ ਸਾਥ ਦੇਣ ਲਈ ਉਸਦੀ ਸਭ ਤੋਂ ਪਿਆਰੀ ਪਤਨੀ ਨੂੰ ਮਾਰ ਦਿਤਾ ਜਾਂਦਾ ਸੀ ਕੈਲਫੋਰਨੀਆਂ ਅਤੇ ਅਮਰੀਕਾ ਦੇ ਕੁਝ ਆਦਿ ਵਾਸੀ ਕਬੀਲਿਆਂ ਵਿਚ ਵੀ ਇਹ ਰੀਤ ਪ੍ਰਚਲਤ ਸੀ । ਚੀਨ ਵਿਚ ਵੀ ਜੋ ਵਿਧਵਾ ਆਤਮ ਹਤਿਆ ਕਰਦੀ ਸੀ ਉਸਦਾ ਆਦਰ ਮਾਣ ਕੀਤਾ ਜਾਂਦਾ ਸੀ । ਪ੍ਰਚੀਨ ਮਿਸਰ ਅਤੇ ਯੂਨਾਨ ਵਿਚ ਵਿਧਵਾਵਾਂ ਨੂੰ ਜਿੰਦਾ ਜਲਾਉਣ ਜਾਂ ਕਬਰਾਂ ਵਿਚ ਬੰਦ ਕਰ ਦੇਣ ਦੇ ਉਦਾਹਰਣ ਮਿਲਦੇ ਹਨ ।

ਵੈਦਿਕ ਯੁਗ ਵਿਚ ਸਾਨੂੰ ਇਸ ਰਸਮ ਦਾ ਕੋਈ ਸਬੂਤ ਨਹੀਂ ਮਿਲਦਾ । ਭਾਰਤ ਵਿਚ ਸਤੀ ਪ੍ਰਥਾ ਦੀ ਰਸਮ ਦਾ ਸ਼ਾਇਦ ਪਹਿਲਾ ਇਤਿਹਾਸਕ ਸਬੂਤ 316 ਈ: ਪੂ: ਦੀ ਇਕ ਘਟਣਾ ਤੋਂ ਮਿਲਦਾ ਹੈ । ਇਹ ਯੂਨਾਨੀ ਸੈਨਾ ਪਤੀ ਏਟੀਗੋਨਸ ਦੇ ਵਿਰੁਧ ਲੜਣ ਵਾਲੇ ਭਾਰਤੀ ਸੈਨਾਪਤੀ ਕੇਟੀਅਸ ਦੇ ਮਾਰੇ ਜਾਣ ਤੇ ਉਸਦੀ ਛੋਟੀ ਪਤਨੀ ਚਿਤਾ ਵਿਚ ਬੈਠ ਗਈ ਸੀ । ਜਦੋਂ ਕਿ ਇਹ ਰਸਮ ਛੇਵੀ ਸ਼ਤਾਬਦੀ ਵਿਚ ਜਿਆਦਾ ਪਾਈ ਗਈ । ਰਮਾਇਣ ਤੇ ਮਹਾਂਭਾਰਤ ਵਿਚ ਵੀ ਸਤੀ ਦੀਆਂ ਸਿਰਫ ਇਕ ਦੋ ਉਦਾਹਰਣਾਂ ਹਨ । ਮਹਾਂ-ਭਾਰਤ ਵਿਚ ਯੁਧ ਵਿਚ ਮਾਰੇ ਗਏ ਸੈਨਕਾਂ ਦੀਆਂ ਸੈਂਕੜੇ ਵਿਧਵਾਵਾਂ ਵਿਰਲਾਪ ਤਾਂ ਕਰਦੀਆਂ ਹਨ ਪਰ ਇਕ ਵੀ ਸਤੀ ਨਹੀਂ ਹੋਈ । ਪਰੰਤੂ 'ਪ੍ਰਸਾਰ ਸਿਮਰਤੀ' ਵਿਚ ਕਿਹਾ ਗਿਆ ਹੈ ਕਿ ਪਤੀ ਦੀ ਮੌਤ ਤੋਂ ਬਾਅਦ ਸਤੀ ਹੋਣ ਵਾਲੀ ਇਸ-ਤਰੀ ਨੂੰ ਸਾਢੇ ਤਿੰਨ ਸਾਲ ਸਵਰਗ ਵਿਚ ਰਹਿਣ ਦਾ ਅਧਿਕਾਰ ਮਿਲਦਾ ਹੈ ।

ਇਸ ਤਰਾਂ ਅਨੇਕਾਂ ਹੀ ਵਿਦਵਾਨਾਂ ਨੇ ਸਤੀ ਪ੍ਰਥਾ ਦੇ ਹੱਕ ਵਿਚ ਖੂਬ ਲਿਖਿਆ ਹੈ । ਰਾਜਸਥਾਨ ਦੇ ਸਿਲਾ ਲੇਖਾਂ ਤੋਂ ਪਤਾ ਚਲਦਾ ਹੈ ਕਿ 1300 ਈ: ਤੋਂ ਬਾਅਦ ਇਹ ਪ੍ਰਥਾ ਬਹੁਤ ਹੀ ਵਧ ਗਈ ਸੀ । 1300 ਈ: ਤੋਂ ਬਾਅਦ ਸਾਨੂੰ ਉਤਰ ਭਾਰਤ ਵਿਸੇਸ਼ ਕਰ ਰਾਜ਼ਪੂਤਾਨੇ ਦੇਖਤਰੀ ਪ੍ਰੀਵਾਰਾਂ ਵਿਚ ਸਤੀ ਪ੍ਰਥਾ ਦੀਆਂ ਬਹੁਤ ਸਾਰੀਆਂ ਉਦਾਹਰਣਾਂ ਮਿਲ ਜਾਣਗੀਆਂ । ਮਧ ਯਗ ਵਿਚ ਰਾਜਪੂਤਾਨੇ ਵਿਚ ਰਾਜਾ ਦੇ ਮਰਨ ਉਪਰ ਸਾਰੀਆਂ ਸੰਤਾਨਹੀਨ ਔਰਤਾਂ ਸਤੀ ਹੁੰਦੀਆਂ ਸਨ । ਮਰਵਾੜ ਦੇ ਰਾਜਾ ਅਜੀਤ ਸਿੰਘ ਦੀ ਮੌਤ ਤੇ 64 ਰਾਣੀਆਂ ਉਸਦੀ ਮੌਤ ਤੇ ਜਲ ਮਰੀਆਂ । ਅਜਿਹੀਆਂ ਹੋਰ ਵੀ ਬਹੁਤ ਸਾਰੀਆਂ ਉਦਾਹਰਣਾਂ ਹਨ । ਅੱਗ ਤੋਂ ਘਬਰਾ ਕੇ ਭੱਜਣ ਵਾਲੀਆਂ ਔਰਤਾਂ ਦੇ ਯਤਨ ਵੀ ਬੇਕਾਰ ਕਰ ਦਿਤੇ ਜਾਂਦੇ ਸਨ । ਬੰਗਾਲ ਵਿਚ ਜਮੀਨ ਵਿਚ ਮਜਬੂਤੀ ਨਾਲ ਦੋ ਥੰਮ ਗੱਡ ਕੇ ਵਿਧਵਾ ਦੇ ਪੈਰਾਂ ਨੂੰ ਮਜ਼ਬੂਤੀ ਨਾਲ ਬੰਨਿਆ ਜਾਂਦਾ ਸੀ । ਪੈਰ ਬੰਨੇ ਹੋਏ ਕਾਰਣ ਇਸਤਰੀ ਦਾ ਭਜਣਾ ਅਸੰਭਵ ਹੁੰਦਾ ਸੀ । ਚੀਕਾਂ ਦੀ ਅਵਾਜ ਨੂੰ ਦਬਾਣ ਵਾਸਤੇ ਢਲ ਤੇ ਡੱਗ ਆਦਿ ਵਜਾਏ ਜਾਂਦੇ ਸਨ । (ਰੂਪਕੰਵਰ ਦੀ ਰਸਮ ਵੇਲੇ ਵੀ ਉਸਦੀਆਂ ਚੀਕਾਂ ਢੋਲ ਤੇ ਨਾਹਰਿਆਂ ਵਿਚ ਦਬ ਗਈਆਂ ਸਨ) 14 ਵੀਂ ਤੇ 15 ਸਦੀ ਵਿਚ ਇਹ ਰਸਮ ਪੂਰੀ ਤਰੱਕੀ ਤੇ ਸੀ ।



ਕੁਝ ਔਰਤਾਂ ਆਪਣੀ ਸਵੈ ਇੱਛਾ ਨਾਲ ਸਤੀ ਹੁੰਦੀਆਂ ਹਨ ਤੇ ਕੁਝ ਨੂੰ ਮਜਬੂਰ ਕੀਤਾ ਜਾਂਦਾ ਹੈ । ਬਹੁਗਿਣਤੀ ਔਰਤਾਂ ਜਬਰਦਸਤੀ ਸਤੀ ਕੀਤੇ ਜਾਣ ਵਾਲੀਆਂ ਦੀ ਹੈ । ਬਰਨੀਅਰ ਨੇ ਇਕ ਅਜਿਹੀ ਹੀ ਸਿਰਫ 12 ਸਾਲਾਂ ਦੀ ਬਾਲ ਵਿਧਵਾ ਨੂੰ ਸਤੀ ਕੀਤੇ ਜਾਣ ਦਾ ਜ਼ਿਕਰ ਕੀਤਾ ਹੈ । ਮਧ ਯੁਗ ਵਿਚ ਹਿੰਦੂ ਸਮਾਜ ਵਿਚ ਸਤੀ ਧਰਮ ਇਕ ਕੱਟੜ ਵਿਸ਼ਵਾਸ਼ ਸੀ । ਇਥੋਂ ਤਕ ਕਿ ਕਈ ਵਾਰ ਵਿਆਹ ਸਬੰਧ ਪਕੇ ਹੋਣ ਵਾਲੀਆਂ ਕੰਨਿਆਵਾਂ ਵੀ ਵਿਆਹ ਨਾ ਹੋਣ ਤੇ ਆਪਣੇ ਆਪਵਿਧਵਾ ਮਨਦੀਆਂ ਸਨ ਅ ਤੇ ਸਤੀ ਹੁੰਦੀਆਂ ਸਨ ।

## ਕਾਰਣ

ਸਤੀ ਰਸਮ ਦੇ ਵਿਕਾਸ ਹੋਣ ਦੇ ਕੁਝ ਕਾਰਣ ਹਨ । ਪਹਿਲਾ ਕਾਰਣ ਇਕ ਨਿਰੋਲ ਅੰਧ ਵਿਸਵਾਸ਼ ਤੇ ਅਧਾਰਿਤ ਹੈ । ਪਤੀ ਦੇ ਨਾਲ ਮਰਨ ਵਾਲੀ ਔਰਤ ਸਵਰਗ ਦੀ ਅਧਿ-ਕਾਰੀ ਹੋਵੇਗੀ । ਦੂਸਰਾ ਕਾਰਣ ਬਹੁਤ ਹੀ ਅਹਿਮ ਹੈ । ਯੁਧ ਸਮੇਂ ਹਾਰੇ ਹੋਏ ਗਰੁੱਪ ਦੀਆਂ ਇਸਤਰੀਆਂ ਵਿਚ ਆਪਣੀ ਪਵਿੱਤਰਤਾ ਬਣਾਏ ਰੱਖਣ ਦੀ ਭਾਵਨਾ ਸੀ । ਉਹ ਨਹੀਂ ਚਾਹੁੰਦੀਆਂ ਸਨ ਕਿ ਜਿੱਤੇ ਹੋਏ ਲੋਕ ਉਨਾਂ ਨੂੰ ਭੋਗਣ । ਇਸ ਲਈ ਉਹ ਪਤੀ ਦੀ ਮੌਤ ਨਾਲ ਹੀ ਮਰਨਾ ਅਧਿਕ ਪਸੰਦ ਕਰਦੀਆਂ ਸਨ । ਔਰਤ ਦੀ ਜਾਇਦਾਦ ਪ੍ਰਾਪਤ ਕਰਨ ਲਈ ਵੀ ਕੁਝ ਲੋਕ ਵਿਧਵਾ ਨੂੰ ਪਤੀ ਭਗਤੀ ਦੇ ਤਰਕ ਤੇ ਅਧਾਰਤ ਸਤੀ ਹੋਣ ਲਈ ਪ੍ਰੇਰਦੇ ਸਨ । ਅਜੇਹੇ ਮੁਢਲੇ ਕਾਰਨਾ ਵਿਚ ਬ੍ਰਾਹਮਣੀ ਪ੍ਰਥਾਂ ਅਨੁਸਾਰ ਵਿਧਵਾ ਵਿਆਹ ਤੇ ਰੋਕ ਸੀ । ਇਹ ਵੀ ਇਕ ਕਾਰਣ ਸੀ ਕਿ ਨੌਜਵਾਨ ਵਿਧਵਾਵਾਂ ਸਮਾਜ ਚੋਂ ਛੇਕੀ ਹੋਈ ਤਰਸਯੋਗ ਹਾਲਤਾਂ ਭਰੀ ਜਿੰਦਗੀ ਜਿਉਣ ਨਾਲੋਂ ਪਤੀ ਦੇ ਨਾਲ ਹੀ ਸੜ ਮਰਦੀਆਂ ਸਨ । ਲੋਕਾਂ ਵਿਚ ਇਹ ਵਿਸਵਾਸ਼ ਪ੍ਰਚਲਤ ਕੀਤਾ ਗਿਆ ਕਿ ਸਤੀ ਦੀ ਪੂਜਾ ਉਹਨਾਂ ਲਈ ਕਸ਼ਟ ਦੂਰ ਕਰਕੇ ਖੁਸ਼ਹਾਲੀ ਲਿਆਵੇਗੀ । ਬਚਪਨ ਵਿਚ ਪਏ ਸੰਸਕਾਰ ਵੀ ਪ੍ਰਭਾਤ ਕਰਦੇ ਰਹੇ ਹਨ । ਥਾਂ ਥਾਂ ਸਤੀ ਦੀ ਪੂਜਾ ਤੇ ਮਹਿਮਾ ਦੇ ਲਗਦੇ ਮੇਲੇ ਹੀਰੋ ਇਜਮ ਦੀ ਭਾਵਨਾ ਪੈਦਾ ਕਰਦੇ ਹਨ ।

## ਸਤੀ ਪ੍ਰਥਾ ਤੇ ਰੋਕ :

ਔਰਤ ਦੀ ਇਸ ਤਰਾਂ ਕੀਤੀ ਜਾ ਰਹੀ ਵਹਿਸ਼ੀ ਪੁਣੇ ਨਾਲ ਹਤਿਆ ਮੁਗਲ ਰਾਜਿਆਂ ਨੂੰ ਪਸੰਦ ਨਹੀਂ ਆਈ । ਇਸ ਲਈ ਉਹਨਾਂ ਨੇ ਸਤੀ ਪ੍ਰਥਾ ਦੇ ਰੋਕਣ ਲਈ ਕਈ ਕਾਨੂੰਨ ਬਣਾਏ । ਪੁਰਤਗਾਲੀਆਂ ਨੇ ਵੀ ਇਸ ਸਬੰਧੀ ਕਈ ਕੰਮ ਕੀਤੇ । ਸਿਖਾਂ ਦੇ ਤੀਸਰੇ ਗੁਰੂ ਅਮਰਦਾਸ ਨੇ ਵੀ ਸਤੀ ਪ੍ਰਥਾ ਵਿਰੁਧ ਅਵਾਜ਼ ਉਠਾਈ । ਸਭ ਤੋਂ ਵਧੀਆ ਰੋਲ ਰਾਜਾ ਰਾਮ ਮੋਹਨ ਰਾਏ ਦਾ ਸੀ ਜਿਸਦੇ ਯਤਨਾਂ ਸਦਕਾ ਅੰਗਰੇਜ ਹੁਕਮਰਾਨ ਵਿਲਿਆਮ ਬੈਟਿੰਗ ਨੇ ਇਸ ਰਸਮ ਖਿਲਾਫ ਮਹਤਵ ਪੂਰਨ ਕੰਮ ਕੀਤਾ ।

ਪਰੰਤੂ ਅਫਸੋਸ ਤਾਂ ਇਹ ਹੈ ਕਿ ਸਤੀ ਪ੍ਰਥਾ ਗੈਰ ਕਾਨੂੰਨੀ ਹੋਣ ਦੇ ਬਾਵਜੂਦ ਵੀ ਕਈ ਸਥਾਨਾਂ ਉਪਰ ਵਿਧਵਾ ਹੋਣ ਉਪਰੰਤ ਜਲ ਮਰਨ ਦੀ ਪ੍ਰੇਰਨਾ ਦਿਤੀ ਜਾਂਦੀ ਹੈ । ਸਮਾਜ ਵਿਚ ਜਿਸ ਔਰਤ ਦੇ ਨਾਮ ਤੇ ਵਿਧਵਾ ਲਗ ਗਿਆ ਉਸ ਨੂੰ ਇਕ ਵੱਖਰੇ ਕਿਸਮ ਦ ਪ੍ਰਭਾਵ ਗ੍ਰਹਿਣ ਕਰਨਾ ਪੈਂਦਾ ਹੈ । ਸਤੀ ਮੰਦਰਾਂ ਦੀ ਗਿਣਤੀ ਇਸ ਦੇਸ ਵਿਚ ਲਗਭਗ 140 ਹੈ ਲਗਭਗ 4 ਸਾਲ ਪਹਿਲਾਂ ਦਿੱਲੀ ਵਿਖੇ "ਸਤੀ ਮਾਂਤਾ ਦੀ ਜੈ" ਕਹਿੰਦੀਆਂ ਹੋਈਆਂ ਰਾਜਸਥਾਨੀ ਔਰਤਾਂ ਦਾ ਜਲੂਸ ਨਿਕਲਿਆ ਸੀ । ਅਜਿਹਾ ਕਿਉ ? ਸਵਾਲ ਇਹ ਹੈ ਕਿ ਜਦੋਂ ਸਤੀ ਪ੍ਰਥਾ ਬੰਦ ਹੈ ਤਾਂ ਸਤੀ ਪੂਜਾ ਕਿਉਂ ਬੁਲੰਦ ਹੈ । ਅਜ ਵੀ ਹਰ ਸਾਲ ਇਹਨਾਂ ਮੰਦਰਾਂ ਵਿਚ ਸਤੀ ਉਤਸਵ ਮਨਾਇਆ ਜਾਂਦਾ ਹੈ । ਕੀ ਇਹ ਸਭ ਕੁਝ ਸਤੀ ਪ੍ਰਥਾ ਨੂੰ ਉਤਸਾਹਤ ਨਹੀਂ ਕਰਦੇ ਹਨ । ਸਾਡੇ ਕਾਨੂੰਨਾਂ ਦਾ ਸ਼ਰੇ-ਆਮ ਮਜਾਕ ਉਡਾਇਆ ਜਾਂਦਾ ਹੈ ।

ਸਮੁਚੇ ਦੇਸ਼ ਵਿਚ ਕੰਮ ਕਰਦੀਆਂ ਜਮਹੂਰੀ ਤਾਕਤਾਂ ਨੂੰ ਇਸ ਸਬੰਧੀ ਜੋਰਦਾਰ ਆਵਾਜ ਉਠਾਉਣੀ ਚਾਹੀਦੀ ਹੈ । ਸਤੀ ਮੰਦਰ ਬੰਦ ਕਰਵਾਉਣੇ ਚਾਹੀਦੇ ਹਨ । ਵਿਧਵਾ ਵਿਆਹ, ਵਿਧਵਾਵਾਂ ਦੇ ਪੁਨਰਵਾਸਾਂ ਦੀਆਂ ਸਕੀਮਾਂ ਸ਼ੁਰੂ ਕਰਨ ਦੀ ਲੋੜ ਹੈ । ਰੂਪ ਕੰਵਰ ਦੀ ਘਟਨਾ ਅਤੇ ਘਟਨਾ ਸਥਾਨ ਦਾ ਮੰਦਰ ਬਨਣਾ ਇਸ ਹਤਿਆਰੀ ਰਸਮ ਦੀ ਵਾਪਸੀ ਲਈ ਇਕ ਸੰਕੇਤ ਹੈ । ਸੋ ਅਜ ਲੋੜ ਹੈ ਇਸ ਪ੍ਰਤੀ ਚੇਤਨ ਹੋਣ ਦੀ ।

# ਮਾਤਾ ਮੰਡਲੀ ਕਿ ਜੁੰਡਲੀ

ਹਰੀਸ਼ ਮਲਹੋਤਰਾ ਬਰਮਿੰਘਮ

ਕੁੱਝ ਹਫਤੇ ਹੋਏ ਮੇਰੀ ਭੈਣ ਦਾ ਈਲਿੰਗ ਲੰਦਨ ਤੋਂ ਫੂਨ ਆਇਆ, "ਭਾਅ ਜੀ ਅਸੀਂ ਹੰਸਲੋ ਨਵਾਂ ਘਰ ਲੈ ਲਿਆ ਤੇ ਇਥੇ ਖੁਸ਼ੀ ਵਿਚ ਐਤਵਾਰ ਨੂੰ ਪਾਰਟੀ ਕਰ ਰਹੇ ਹਾਂ। ਉਸ ਦਿਨ ਜ਼ਰੂਰ ਆਇਓ।" ਮੈਂ ਪੱਕਾ ਵਾਇਦਾ ਕੀਤਾ ਕਿ ਪ੍ਰੀਵਾਰ ਸਮੇਤ ਜ਼ਰੂਰ ਪਹੁੰਚਾਂਗਾ। ਮੇਰਾ ਖਿਆਲ ਸੀ ਕਿ ਉਹਨਾਂ ਕੁੱਝ ਪ੍ਰੀਵਾਰ ਸੱਦੇ ਹੋਏ ਹੋਣਗੇ ਤੇ ਮਿਲ ਬੈਠ ਕੇ ਰੋਟੀ ਖਾਣਗੇ। ਸ਼ਾਇਦ ਦੇਸੀ ਕਲਾਸੀਕਲ (ਕਲਾਸਕਲ) ਗਾਣਿਆਂ ਤੇ ਦਾਰੂ ਪੀ ਕੇ ਨੱਚਿਆ ਟੱਪਿਆ ਵੀ ਜਾਵੇਗਾ। ਪਰ ਜਦ ਮੈਂ ਐਤਵਾਰ ਉਥੇ ਪਹੁੰਚਾ ਤਾਂ ਕੁੱਝ ਰਿਸ਼ਤੇਦਾਰ ਉਥੇ ਪਹੁੰਚੇ ਹੋਏ ਸਨ ਜਿਹਨਾਂ ਦੀ ਮੇਰੇ ਨਾਲ ਕਾਫੀ ਅਰਸੇ ਤੋਂ ਲਾਲ ਝੰਡੀ ਹੋਣ ਕਰਕੇ, ਦੇਖਦੇ ਸਾਰ ਸ਼ਕਲਾਂ ਵਿਗੜ ਗਈਆਂ। ਕੁਝ ਸੱਦੇ ਹੋਏ ਲੋਕ ਚਾਹ ਪੀ ਰਹੇ ਸਨ ਅਤੇ ਕੁੱਝ ਰੋਟੀ ਖਾ ਰਹੇ ਸਨ।

"ਜੈ ਮਾਤਾ ਸ਼ੇਰਾਂ ਵਾਲੀਏ" ਅਤੇ "ਨੰਗੇ ਨੰਗੇ ਪੈਰੀਂ ਅਕਬਰ ਆਇਆ" ਵਰਗੀਆਂ ਭੇਟਾਂ ਦੀ ਟੇਪ ਕਾਫੀ ਉੱਚੀ ਚਲ ਰਹੀ ਸੀ ਅਤੇ ਕੁੱਝ ਭਗਤ ਸ਼ਰਧਾ ਨਾਲ ਸਿਰ ਅਤੇ ਪੈਰ ਹਿਲਾ ਰਹੇ ਸਨ। ਬਾਬਿਆਂ, ਮਾਤਾ ਅਤੇ ਕੁਝ ਹੋਰ ਨਿੱਕੜ ਸੁੱਕੜ ਦੀਆਂ ਤਸਵੀਰਾਂ ਵੀ ਉਥੇ ਪਈਆਂ ਸਨ ਅਤੇ ਤਸਵੀਰਾਂ ਮੂਹਰੇ ਅਗਰਬੱਤੀਆਂ ਧੁੱਖ ਰਹੀਆਂ ਸਨ। ਮੈਂ ਸੋਚਿਆ ਕਿ ਚਲੋ ਚੰਗਾ ਹੋਇਆ ਕਿ ਇਹਨਾਂ ਪਾਠ ਪੂਜਾ ਮੇਰੇ ਆਉਣ ਤੋਂ ਪਹਿਲਾਂ ਹੀ ਕਰ ਲਿਆ ਨਹੀਂ ਤਾਂ ਇਹਨਾਂ ਦੇ ਕੰਮ ਵਿਚ ਮੈਂ ਕਿਹੜਾ ਹਿੱਸਾ ਲੈਣਾ ਸੀ। ਗਲ ਸਗੋਂ ਉਲਟੀ ਸੀ। ਮੇਰੀ ਭੈਣ ਅਤੇ ਜੀਜਾ ਜੀ ਤਾਂ ਸਗੋਂ ਉਸ ਮਾਤਾ ਮੰਡਲੀ ਦੀ ਇੰਤ-ਜ਼ਾਰ ਕਰ ਰਹੇ ਸਨ ਜਿਹਨਾਂ ਆ ਕੇ ਕੀਰਤਨ ਕਰਨਾ ਸੀ। ਮੇਰੇ ਕੁੱਝ ਦੇਰ ਪੁੱਜਣ ਬਾਦ ਉਹ ਤਰਲੋਮੱਛੀ ਹੋਏ ਫਿਰਦੇ ਸਨ ਕਿ "ਮਾਤਾ ਮੰਡਲੀ" ਅਜੇ ਤੱਕ ਪਹੁੰਚੀ ਕਿਉਂ ਨਹੀਂ। ਘਰ ਵਾਲਾ ਫੂਨ ਅਜੇ ਚਲ ਨਹੀਂ ਰਿਹਾ ਸੀ। ਸੋ ਗੁਆਂਢੀ ਗੋਰੀ ਦੇ ਘਰੋਂ ਜਾ ਕੇ ਕਈ ਵਾਰ ਫੋਨ ਕੀਤਾ ਅਤੇ ਅਖੀਰ ਵਿਚ "ਮਾਤਾ ਮੰਡਲੀ" ਆ ਪਹੁੰਚੀ। ਹੁਣ ਸਭ ਦੀਆਂ ਵਾਛਾਂ ਖਿਲ ਗਈਆਂ। ਮੈਂ ਇਹ ਸਭ ਕੌਤਕ ਦੇਖਣ ਲਈ ਤਿਆਰ ਹੋ ਗਿਆ ਕਿ ਅੱਜ ਜ਼ਰੂਰ ਤਮਾਸ਼ਾ ਹੋਵੇਗਾ ਅਤੇ ਯਕੀਨ ਕਰੋ ਡਰਾਮਾ ਹੋਇਆ ਵੀ।

ਭਾੜੇ ਵਾਲੀ ਮਾਤਾ ਜੁੰਡਲੀ ਨੇ ਭੇਟਾਂ ਗਾਉਣੀਆਂ ਸ਼ੁਰੂ ਕਰ ਦਿਤੀਆਂ ਜੋ ਕਿ ਅੱਜ ਕੱਲ ਦੇ ਫਿਲਮੀ ਗਾਣਿਆਂ ਦੀਆਂ ਤਰਜ਼ਾਂ ਉਪਰ ਸਨ। ਭਗਤ ਅਤੇ ਰਿਸ਼ਤੇਦਾਰ ਹੁਣ ਖੁਸ਼ ਸਨ ਅਜੇ ਪਹਿਲੀ ਭੇਟ ਹੀ ਖਤਮ ਹੋਈ ਸੀ ਕਿ ਇਕ "ਮਾਤਾ ਜੁੰਡਲੀ" ਦੀ ਮੈਂਬਰ ਨੇ ਆਪਣੇ ਸਿਰ ਦੇ ਵਾਲ ਖੋਹਲ ਲਏ ਅਤੇ ਸਿਰ ਘੁੰਮਾਉਣਾਂ ਸ਼ੁਰੂ ਕਰ ਦਿਤਾ। ਭਗਤਾਂ ਅਤੇ ਬਾਕੀ ਬੈਠੇ ਲੋਕਾਂ ਵਿਚ ਉਤਸਕਤਾ ਵੱਧ ਗਈ ਅਤੇ ਉਹ ਜ਼ੋਰ ਦੀ "ਜੈ ਮਾਤਾ ਦੀ" ਦੇ ਨਾਹਰੇ ਲਾਉਣ ਲੱਗ ਪਏ। ਉਹਨਾਂ ਦੇ ਮੂੰਹਾਂ ਤੇ ਡਰ ਅਤੇ ਸਹਿਮ ਵੀ ਦੇਖਿਆ ਜਾ ਸਕਦਾ ਸੀ ਅਤੇ ਇਕ ਯਕੀਨ ਵੀ ਕਿ ਸੱਚੀ ਮੁੱਚੀ "ਮਾਤਾ" ਉਸ ਮਾਤਾ ਮੰਡਲੀ" ਦੇ ਮੈਂਬਰ 'ਚ ਆ ਗਈ ਹੈ। ਕੁਝ ਹੀ ਦੇਰ ਬਾਦ ਉਸ "ਮਾਤਾ ਮਾਈ ਮੈਂਬਰ" ਨੇ ਮੇਰੀ ਭੈਣ ਦੀ ਸੱਸ ਨੂੰ ਸਾਰੇ ਪੰਡਾਲ ਵਿਚੋਂ ਧੂਅ ਲਿਆਂਦਾ ਅਤੇ ਉਹ ਵਿਚਾਰੀ ਬਜ਼ੁਰਗ ਔਰਤ ਹੁਣ ਇਸ "ਮਾਤਾ ਮੰਡਲੀ ਮੈਂਬਰ" ਜਿਹਦੀ ਉਮਰ ਤਕਰੀਬਨ 25-26 ਸਾਲ ਸੀ, ਦੇ ਸਾਹਮਣੇ ਨਿਤਾਣੀ ਹੋ ਕੇ ਬੈਠੀ ਸੀ। ਉਹ ਇਵੇਂ ਉਹਦੇ ਵਲ ਵੇਖ ਰਹੀ ਸੀ ਜਿਵੇਂ ਉਹਨੇ ਕੋਈ ਬਹੁਤ ਵੱਡਾ ਗੁਨਾਹ ਕਰ ਦਿਤਾ ਹੋਵੇ ਅਤੇ ਹੁਣ ਆਪਣੀਆਂ ਭੁੱਲਾਂ ਬਖਸ਼ਾ ਰਹੀ ਹੋਵੇ। ਬਜ਼ੁਰਗ ਔਰਤ ਦੇ ਅਾਂਸੂ ਟਪਕ ਰਹੇ ਸਨ ਅਤੇ ਉਹ ਹੱਥ ਜੋੜ ਕੇ ਮੱਥਾ ਟੇਕ ਰਹੀ ਸੀ। "ਮਾਤਾ ਮੰਡਲੀ" ਦੀ ਮੈਂਬਰ ਬਜ਼ੁਰਗ ਔਰਤ ਨੂੰ ਨਿਆਣਿਆਂ ਵਾਂਗ ਪਲੋਸ ਰਹੀ ਸੀ ਜਿਵੇਂ ਕਹਿ ਰਹੀ ਹੋਵੇ "ਤਾਂ ਕੀ ਹੋਇਆ। ਹੁਣ ਸਭ ਗੁਨਾਹ ਮੁਆਫ ਹੋ ਗਏ ਹਨ, ਮੈਂ ਜਿਉਂ ਰੱਬ ਦੀ ਖਾਸ ਰਾਜਦੂਤ ਤੇਰੇ ਸਾਹਮਣੇ ਬੈਠੀ ਹਾਂ"। ਇਹ ਡਰਾਮਾ ਕੁਝ ਦੇਰ ਚਲਦਾ ਰਿਹਾ।

ਇਸ ਤੋਂ ਬਾਦ ਮੇਰੀ ਭੈਣ ਅਤੇ ਜੀਜਾ ਜੀ ਨੂੰ ਹੁਕਮ ਹੋ ਗਿਆ ਕਿ "ਮਾਤਾ ਮੰਡਲੀ ਮੈਂਬਰ" ਸਾਹਮਣੇ ਹਾਜ਼ਰੀ ਭਰਨ। ਉਹ ਦੋਨੋ ਵੀ ਪਾਪੀਆਂ ਵਾਂਗ ਝੁਕੇ ਹੋਏ ਸਨ। ਭੈਣ ਜੀ ਨੇ ਉਸ "ਮਾਤਾ ਮੰਡਲੀ ਮੈਂਬਰ" ਦੇ ਹੱਥਾਂ ਨੂੰ ਮਹਿੰਦੀ ਸੁਰਕੀ ਥਪੀ ਅਤੇ ਸਿਰ ਉਪਰ ਲਾਲ ਚੁੰਨੀ ਦਿਤੀ। ਇਸ ਤੇ



ਸਾਰਾ ਪੰਡਾਲ ਉੱਚੀ ਹੇਕ ਨਾਲ ਭੇਟ ਗਾਉਣ ਲੱਗ ਪਿਆ ਕਿ ਮਾਤਾ ਨੂੰ ਬਹੁਤ ਰੂਪ ਚੜ੍ਹ ਗਿਆ ਹੈ। "ਅਖੌਤੀ ਮਾਤਾ" ਅਤੇ ਰੱਬ ਦੀ ਰਾਜਦੂਤ ਬਣੀ ਫਿਰਦੀ ਉਸ ਔਰਤ ਨੇ ਹੁਣ ਇਕ ਦੁੱਧ ਦੀ ਬੋਤਲ ਅਤੇ ਕੁੱਝ ਫਲ ਦੇ ਕੇ ਭੈਣ ਜੀ ਅਤੇ ਜੀਜਾ ਨੂੰ ਅਗਾਂਹ ਤੋਰ ਦਿਤਾ।

ਇਸ ਦ੍ਰਿਸ਼ ਤੋਂ ਬਾਦ ਮੇਰੇ ਕੁੱਝ ਹੋਰ "ਅਖੌਤੀ ਰਿਸ਼ਤੇਦਾਰ" ਵਾਰੀ ਵਾਰੀ ਮਾਤਾ ਜੁੰਡਲੀ ਦੀ ਮੈਂਬਰ ਕੋਲ ਅਸੀਸਾਂ ਲੈਣ ਲਈ ਅਤੇ ਭੁਲਾਂ ਬਖਸ਼ਾਣ ਲਈ ਜਾਣ ਲਗੇ। "ਅਖੌਤੀ ਰੱਬ ਦੀ ਏਜੰਟ" ਹੁਣ ਉਹਨਾਂ ਨੂੰ ਪੁੱਛਾਂ ਦੇ ਰਹੀ ਸੀ। ਇਕ ਰਿਸ਼ਤੇਦਾਰ ਇਸ ਕਰਕੇ ਧੁੱਨਖੀ ਵਾਂਗ ਵਿੰਗੀ ਹੋਈ ਪਈ ਸੀ ਕਿ ਉਹਦੇ ਚਾਰ ਕੁੜੀਆਂ ਬਾਦ ਵੀ ਮੁੰਡਾ ਹੋਵੇਗਾ ਜਾਂ ਨਹੀਂ ਕਿਉਂਕਿ ਥਾਂ ਥਾਂ ਗੋਡੇ ਅਤੇ ਮੱਥਾ ਰਗੜ ਆਈ ਹੈ ਪਰ ਉਹਦੀ ਤਮੰਨਾ ਪੂਰੀ ਨਹੀਂ ਹੋ ਰਹੀ। ਇਕ ਹੋਰ ਸੱਠਵਿਆਂ ਨੂੰ ਪਹੁੰਚਾ ਰਿਸ਼ਤੇਦਾਰ ਆਪਣੀ ਤੀਂਵੀ ਨਾਲ ਮੱਥਾ ਟੇਕ ਰਿਹਾ ਸੀ ਅਤੇ ਤੀਂਵੀ ਪਰਲ ਪਰਲ ਅੱਥਰੂ ਕੱਢ ਰਹੀ ਸੀ, "ਹੇ ਮਾਤਾ ਮੈਨੂੰ ਬਖਸ਼ ਲੈ। ਮੇਰੇ ਤੇ ਮੇਹਰ ਕਰ ਸਾਡਾ ਪਾਰ ਉਤਾਰਾ ਕਰ।" ਇਸ ਰਿਸ਼ਤੇਦਾਰ ਦੀਆਂ ਦੋਵੇਂ ਕੁੜੀਆਂ ਵਿਆਹੀਆਂ ਹੋਈਆਂ ਅਤੇ ਦੋ ਮੁੰਡਿਆਂ 'ਚੋਂ ਇਕ ਪੜ੍ਹ ਰਿਹਾ ਅਤੇ ਦੂਜਾ ਕੰਮ ਕਰ ਰਿਹਾ। ਇਹਨਾਂ ਨੂੰ ਦੁੱਖ ਸ਼ਾਇਦ ਆਪਣੀਆਂ ਕਰਤੂਤਾਂ ਦਾ ਹੋਵੇ ਜੋ ਇਹ ਸਾਰੀ ਉਮਰ ਕਰਦੇ ਰਹੇ ਸਨ। ਮਾਤਾ ਮੰਡਲੀ ਦੀ ਮੈਂਬਰ ਨੇ ਉਸ ਦਿਨ ਤਕਰੀਬਨ ਦੋ ਕਰੇਟ ਦੁੱਧ ਦੇ ਵਰਤਾ ਦਿਤੇ ਅਤੇ ਫਲਾਂ ਦੇ ਦੋ ਬਕਸੇ। ਮੇਰੇ ਛੋਟੇ ਭਰਾ ਦੀ ਪਤਨੀ ਮੇਰੀ ਪਤਨੀ ਨੂੰ ਕਹਿ ਰਹੀ ਸੀ, "ਮੇਰੇ ਸਿਰ ਦੇ ਵਾਲ ਬੰਨ ਦਿਓ, ਮੈਨੂੰ ਡਰ ਲੱਗ ਰਿਹਾ ਕਿ ਕਿਤੇ ਮੈਂ ਵੀ "ਮਾਤਾ ਮੰਡਲੀ ਮੈਂਬਰ" ਵਾਂਗ ਸਿਰ ਨਾ ਮਾਰਨ ਲੱਗ ਪਵਾਂ।

ਇਸ ਸਾਰੇ ਪੰਡਾਲ ਵਿਚ ਮੈਂ ਇਕ ਐਸਾ ਬੰਦਾ ਸਾਂ ਜੋ ਇਸ ਮੰਡਲੀ ਨੂੰ ਜੁੰਡਲੀ ਕਹਿ ਰਿਹਾ ਸਾਂ। ਪਰ ਰੰਗ ਵਿਚ ਭੰਗ ਪਾਉਣ ਦੇ ਡਰ ਖੁਣੋਂ ਅਤੇ ਇਹ ਵੀ ਕਿ ਭੈਣ ਦਾ ਘਰ ਹੈ, ਅਤੇ ਇਹ ਵੀ ਡਰ ਕਿ ਮੈਂ ਖਿਲਾਫ ਵਿਚਾਰਾਂ ਵਾਲਾ ਇਕੱਲਾ ਹਾਂ, ਕੌੜਾ ਘੁੱਟ ਭਰ ਚੁੱਪ ਰਿਹਾ।

ਜੁੰਡਲੀ ਨੂੰ ਆਪਣਾ ਕੰਮ ਖਤਮ ਕਰਨ ਦੀ ਵੀ ਕਾਹਲੀ ਸੀ ਕਿਉਂਕਿ ਉਹਨਾਂ ਕਿਸੇ ਹੋਰ ਦਾ ਵੀ ਉਸ ਦਿਨ ਪਾਰ ਉਤਾਰਾ ਕਰਨਾ ਸੀ। ਮੇਰੀ ਭੈਣ ਅਤੇ ਜੀਜਾ ਜੀ "ਜੁੰਡਲੀ" ਨੂੰ ਕਿਨੇ ਪੈਸੇ ਦਿਤੇ ਮੈਨੂੰ ਉਹਨਾਂ ਦੱਸਿਆ ਨਹੀਂ ਪਰ ਮੇਰਾ ਅੰਦਾਜ਼ਾ ਹੈ ਕਿ ਉਹਨਾਂ ਇਸ ਸਾਰੇ ਅਡੰਬਰ ਤੇ ਘੱਟ ਘੱਟ ਦੋ ਤਿੰਨ ਸੌ ਪੌਂਡ ਜ਼ਰੂਰ ਖਰਚਿਆ ਹੋਵੇਗਾ। ਇਨਿਆਂ ਪੈਸਿਆਂ ਦੀ ਘੱਟੋ ਘੱਟ ਇਕ ਕਮਰੇ ਦੀ ਕਾਰਪੈਟ ਹੀ ਲਿਆਂਦੀ ਜਾ ਸਕਦੀ ਸੀ ਜਿਹਦੇ ਨਾਲ ਘਰ ਚੰਗਾ ਲਗਣ ਦੇ ਨਾਲ ਨਾਲ ਨਿੱਘਾ ਵੀ ਰਹਿੰਦਾ।

ਜੁੰਡਲੀ ਵਾਲੇ ਸੈਂਕੜੇ ਪੌਂਡ ਹਫਤੇ ਦੇ ਅਖੀਰ 'ਚ ਅਤੇ ਤ੍ਰਿਕਾਲਾਂ ਨੂੰ ਕੰਮ ਤੋਂ ਵਿਹਲੇ ਹੋਕੇ ਕਮਾਉਂਦੇ ਹਨ। ਇਹਨਾਂ ਪੈਸਿਆਂ ਤੇ ਕੋਈ ਟੈਕਸ ਨਹੀਂ ਲੱਗਦਾ ਕਿਉਂਕਿ ਇਹਨਾਂ ਬਾਰੇ ਸਰਕਾਰ ਨੂੰ ਕਦੇ ਦੱਸਿਆ ਹੀ ਨਹੀਂ ਜਾਂਦਾ। ਬਰਤਾਨੀਆਂ 'ਚ ਇਹੋ ਜਿਹੀਆਂ ਕਈ "ਜੁੰਡਲੀਆਂ" ਹਨ ਜੋ ਸੈਂਕੜੇ ਪੌਂਡ ਮਹੁੜਦੀਆਂ ਹਨ ਅਤੇ ਚੰਗੇ ਭਲੇ ਲੋਕਾਂ ਦੇ ਦਿਮਾਗਾਂ 'ਚ ਬਕਵਾਸ ਚੀਜ਼ਾਂ ਭਰੀ ਜਾਂਦੇ ਹਨ। ਮਿਡਲੈਂਡ 'ਚ ਮੈਂ ਕਈ ਐਸੇ ਬਾਬੇ, ਸਾਧਾਂ, ਪੀਰਾਂ ਅਤੇ ਸੁਆਮੀਆਂ ਦਾ ਵਾਕਿਫ ਹਾਂ ਜਿਹਨਾਂ ਦੀ ਬਦੌਲਤ ਘਰਾਂ 'ਚ ਕਲੇਸ਼ ਅਤੇ ਬੱਚੇ ਰੁਲਦੇ ਫਿਰਦੇ ਹਨ, ਵਿਆਹ ਟੁੱਟ ਰਹੇ ਹਨ। ਤੇ ਇਹ "ਰੱਬ ਦੇ ਏਜੰਟ" ਆਪਣੇ ਧਾਗੇ ਤਵੀਜ਼ਾਂ ਦਾ ਵਿਉਪਾਰ ਚਲਾ ਰਹੇ ਹਨ ਇਕ ਦੋ ਕੇਸ ਤਾਂ ਐਸੇ ਵੀ ਦੇਖਣ 'ਚ ਆਏ ਜਿਥੇ ਮੁਟਿਆਰਾਂ ਨੂੰ ਪਾਗਲਾਂ ਦੇ ਹਸਪਤਾਲ ਜਾਣਾ ਪਿਆ। ਉਹ ਵਿਚਾਰੀਆਂ ਇਹਨਾਂ ਜੁੰਡਲੀਆਂ ਦੀਆਂ ਕਰਤੂਤਾਂ ਨੂੰ ਰੋ ਰਹੀਆਂ ਹਨ।

ਸਾਡੇ ਸਮਾਜ ਦਾ ਇਹ ਗੰਦ ਬਰਤਾਨੀਆਂ ਆ ਕੇ ਘਟਿਆ ਨਹੀਂ ਅਤੇ ਜਨੂੰਨ ਖਾਸ ਕਰਕੇ ਧਾਰਮਿਕ ਜਨੂੰਨ ਦੀ ਸੌੜੀ ਸੋਚ ਨੇ ਆਪਣੀਆਂ ਤੰਦਾਂ ਪੀਡੀਆਂ ਕੀਤੀਆਂ ਹਨ। ਇਹਦਾ ਸਫਾਇਆ ਕਰਨ ਲਈ ਸਾਡੀ ਸਭ ਦੀ ਜ਼ੁੰਮੇਵਾਰੀ ਹੈ ਨਾਂ ਕਿ ਇਕੱਲੇ ਦੁਕੱਲੇ ਦੀ।



# ਸ਼ੰਕਾ ਨਵਿਰਤੀ

ਸ਼ੰਕਾ :

ਵਿਗਿਆਨੀ ਨਕਲੀ ਬੱਦਲਾਂ ਦੁਆਰਾ ਮੀਂਹ ਕਿਵੇਂ ਪਆਉਂਦੇ ਹਨ ? ਕੀ ਇਸ ਨਾਲ ਸੋਕਾ ਦੂਰ ਕੀਤਾ ਜਾ ਸਕਦਾ ਹੈ ਤਾਂ ਕਿਸ ਹੱਦ ਤੱਕ ?

ਰੂਪ ਲਾਲ ਅਤੇ ਸਾਥੀ
ਰੁੜਕਾ ਖੁਰਦ (ਜਲੰਧਰ)

ਨਵਿਰਤੀ :

ਜਿਵੇਂ ਕਿ ਅਸੀਂ ਜਾਣਦੇ ਹੀ ਹਾਂ ਸਮੁੰਦਰਾਂ, ਦਰਿਆਵਾਂ, ਝੀਲਾਂ ਆਦਿ ਵਿਚੋਂ ਸੂਰਜ ਦੀ ਗਰਮੀ ਨਾਲ ਪਾਣੀ ਵਾਸ਼ਪ ਬਣਕੇ ਉਡਦਾ ਰਹਿੰਦਾ ਹੈ ਅਤੇ ਇਹ ਪਾਣੀ ਦੇ ਵਾਸ਼ਪਾਂ ਵਾਲੀ ਹਵਾ ਜਦ ਉਪਰਲੇ ਵਾਯੂ-ਮੰਡਲ ਵਿਚ ਜਾਂਦੀ ਹੈ ਤਾਂ ਠੰਡੀ ਹੋਕੇ ਬੱਦਲਾਂ ਦਾ ਰੂਪ ਧਾਰਨ ਕਰ ਲੈਂਦੀ ਹੈ । ਪਾਣੀ ਦੇ ਇਹ ਵਾਸ਼ਪ ਹਵਾ ਵਿਚਲੇ ਧੂੜ ਅਤੇ ਬਰਫ ਦੇ ਕਣਾਂ ਦੁਆਲ ਇਕੱਠੇ ਹੁੰਦੇ ਰਹਿੰਦੇ ਹਨ ਅਤੇ ਇਸ ਤਰਾਂ ਪਾਣੀ ਦੀਆਂ ਬੂੰਦਾਂ ਦਾ ਰੂਪ ਧਾਰਨ ਕਰ ਲੈਂਦੇ ਹਨ । ਜਦ ਇਹਨਾਂ ਬੱਦਲਾ ਦਾ ਤਾਪਮਾਨ ਇਕ ਖਾਸ ਹੱਦ ਤੋਂ ਘਟ ਜਾਂਦਾ ਹੈ ਅਤੇ ਪਾਣੀ ਦੇ ਇਹਨਾਂ ਕਣਾਂ ਦਾ ਆਕਾਰ ਜਿਆਦਾ ਵਧ ਜਾਂਦਾ ਹੈ ਤਾਂ ਇਹ ਧਰਤੀ ਦੀ ਖਿੱਚ ਸਦਕਾ ਵਰਖਾ ਦੇ ਰੂਪ ਵਿਚ ਧਰਤੀ ਉਪਰ ਡਿਗਦੇ ਹਨ ।

ਉਪਰੋਕਤ ਜਾਣਕਾਰੀ ਤੋਂ ਸਪਸ਼ਟ ਹੈ ਕਿ ਬੱਦਲ ਚਾਹੇ ਵਖ ਵਖ ਇਲਾਕਿਆਂ ਉਪਰੋਂ ਲੰਘਦੇ ਹੀ ਰਹਿੰਦੇ ਹਨ ਪਰ ਉਹ ਮੀਂਹ ਫੇਰ ਹੀ ਪਾਉਂਦੇ ਹਨ ਜਦ ਉਹਨਾਂ ਦਾ ਤਾਪਮਾਨ ਬਹੁਤ ਘਟ ਜਾਵੇ ਤੇ ਪਾਣੀ ਦੀਆਂ ਬੂੰਦਾਂ ਬਣਨ ਦੀ ਪ੍ਰਕਿਰਿਆ ਐਨੀ ਤੇਜ ਹੋ ਜਾਵੇ ਕਿ ਬੱਦਲ ਉਹਨਾਂ ਨੂੰ ਸੰਭਾਲੀ ਰੱਖਣ ਤੋਂ ਅਸਮਰਥ ਹੋ ਜਾਣ । ਇਸੇ ਕਰਕੇ ਬੱਦਲ ਜਦ ਪਹਾੜਾਂ ਨਾਲ ਟਕਰਾਉਂਦੇ ਹਨ ਤਾਂ ਉਥੇ ਠੰਡਾ ਵਾਯੂ-ਮੰਡਲ ਹੋਣ ਕਾਰਣ ਵਧੇਰੇ ਮੀਂਹ ਉਥੇ ਹੀ ਪਾਉਂਦੇ ਹਨ । ਜਦ ਕਿ ਰਸਤੇ ਵਿਚਲੇ ਇਲਾਕੇ ਉਪਰੋਂ ਬਿਨਾਂ ਵਰਖਾ ਕੀਤੇ ਲੰਘ ਆਉਂਦੇ ਹਨ ।

ਹੁਣ ਵਿਗਿਆਨੀਆਂ ਦੁਆਰਾ ਅਜਿਹੇ ਤਰੀਕੇ ਵਿਕਸਤ ਕੀਤੇ ਗਏ ਹਨ ਕਿ ਵਰਖਾ ਚਾਹੁੰਦੇ ਇਲਾਕਿਆਂ ਵਿਚੋਂ ਜਦ ਬੱਦਲ ਲੰਘ ਰਹੇ ਹੋਣ ਤਾਂ ਉਹਨਾਂ ਉਪਰ ਹਵਾਈ ਜਹਾਜਾਂ ਰਾਹੀਂ ਕੁਝ ਰਸਾਇਣਕ ਪਦਾਰਥਾਂ ਦਾ ਛਿੜਕਾਅ ਕਰਕੇ ਉਹਨਾਂ ਬੱਦਲਾਂ ਤੋਂ ਉਥੇ ਹੀ ਮੀਂਹ ਪਵਾਇਆ ਜਾ ਸਕੇ । ਸੋ ਵਿਗਿਆਨੀਆਂ ਦੁਆਰਾ ਨਕਲੀ ਬੱਦਲ ਤਾਂ ਪੈਦਾ ਨਹੀਂ ਕੀਤੇ ਜਾਂਦੇ ਪ੍ਰੰਤੂ ਅਸਲ ਬੱਦਲਾਂ ਤੋਂ ਨਕਲੀ ਤਰੀਕੇ ਨਾਲ ਲੋੜੀਂਦੀਆਂ ਥਾਵਾਂ ਤੇ ਮੀਂਹ ਜਰੂਰ ਪਵਾਇਆ ਜਾ ਸਕਦਾ ਹੈ । ਇਸ ਦੀ ਵਰਤੋਂ ਨਾਲ ਵੀ ਬਹੁਤ ਸਾਰੇ ਇਲਾਕਿਆਂ ਵਿਚੋਂ ਮੀਂਹ ਦੀ ਸਮੱਸਿਆ ਹੱਲ ਕੀਤੀ ਜਾ ਸਕਦੀ ਹੈ ਕਿਉਂਕਿ ਅਜਿਹੇ ਖਿੱਤੇ ਤਾਂ ਬਹੁਤ ਥੋੜ੍ਹੇ ਹਨ ਜਿਥੋਂ ਦੀ ਕੋਈ ਬੱਦਲ ਨਹੀਂ ਗੁਜਰਦੇ । ਆਮ ਕਰਕੇ ਉਥੇ ਬੱਦਲ ਬਿਨਾਂ ਮੀਂਹ ਪਾਇਆਂ ਲੰਘ ਜਾਂਦੇ ਹਨ ਜਿਸ ਤੇ ਇਸ ਤਕਨੀਕ ਨਾਲ ਕਾਬੂ ਪਾਇਆ ਜਾ ਸਕਦਾ ਹੈ । ਰੂਸ ਅਤੇ ਆਸਟਰੇਲੀਆ ਵਰਗੇ ਦੇਸਾਂ ਵਿਚ ਇਸ ਤਰੀਕੇ ਨਾਲ ਮੀਂਹ ਪਵਾਉਣ ਵਿਚ ਬਹੁਤ ਸਫਲਤਾ ਹਾਸਲ ਕੀਤੀ ਗਈ ਹੈ ।

---

# ਜੀਵਨ-ਸਾਥਣ ਦੀ ਲੋੜ

ਬਹੁਤ ਸਾਰੇ ਸਾਥੀਆਂ ਵਲੋਂ ਇਹ ਸੁਝਾਅ ਆਇਆ ਹੈ ਕਿ ਦਾਜ ਦਹੇਜ, ਜਾਤਪਾਤ ਅਤੇ ਧਰਮ ਆਦਿ ਦੇ ਬੰਧਨਾਂ ਨੂੰ ਤੋੜਕੇ ਹੋਣ ਵਾਲੇ ਵਿਆਹਾਂ ਨੂੰ ਉਤਸਾਹਿਤ ਕਰਨ ਲਈ ਵਿਗਿਆਨਕ ਵਿਚਾਰ ਵਿਚ ਅਜਿਹੇ ਵਿਆਹਾਂ ਦੇ ਇੱਛਕ ਵਿਅਕਤੀਆਂ ਦੇ ਵਿਆਹ ਸਬੰਧੀ ਇਸ਼ਤਿਹਾਰ ਛਾਪੇ ਜਾਣ । ਇਸ ਅੰਕ ਵਿਚ ਅਸੀਂ ਸਾਨੂੰ ਪ੍ਰਾਪਤ ਹੋਇਆ ਇਹ ਇਸ਼ਤਿਹਾਰ ਪ੍ਰਕਾਸ਼ਿਤ ਕਰ ਰਹੇ ਹਾਂ । ਅਜਿਹੇ ਇਸਤਿਹਾਰ ਪ੍ਰਕਾਸਿਤ ਕਰਨ ਬਾਰੇ ਸਾਨੂੰ ਤੁਹਾਡੇ ਪ੍ਰਤੀਕਰਮ ਦੀ ਉਡੀਕ ਰਹੇਗੀ । ਪ੍ਰੰਤੂ ਵਿਆਹ ਦੇ ਰਿਸ਼ਤੇ ਸਬੰਧੀ ਚਿੱਠੀ ਪੱਤਰ ਸਬੰਧਿਤ ਵਿਅਕਤੀ ਨਾਲ ਸਿੱਧੇ ਹੀ ਕੀਤਾ ਜਾਵੇ ।

ਇਕ ਜੱਟ ਸਿੱਖ ਅਗਾਂਹਵਧੂ ਸਾਢੇ ਬਾਰਾਂ ਕਿੱਲੇ ਜਮੀਨ ਦੇ ਮਾਲਕ ਮੈਟ੍ਰਿਕ ਤਕ ਪੜ੍ਹੇ, 30 ਵਰਿਆਂ ਦੇ ਬੇ ਐਬ ਜੀਵਨ ਵਾਲੇ ਕੋਮਲ ਚਿੱਤ ਤੇ ਨੇਕ ਦਿਲ ਇਨਸਾਨ ਲਈ ਜੀਵਨ ਸਾਥਣ ਦੀ ਲੋੜ ਹੈ । ਪਹਿਲੀ ਪਤਨੀ ਗੁਜਰ ਗਈ ਹੈ ਅਤੇ ਕੋਈ ਬੱਚਾ ਨਹੀਂ ਹੈ ।

ਪਤਾ :-
ਸੈਲਾਨੀ C/o. ਮਾਸਟਰ ਕਾ: ਬਾਬੂ ਸਿੰਘ
ਅੱਕਸ ਐਮ. ਐਲ. ਏ.
ਫੂਲ (ਬਠਿੰਡਾ)

ਨੋਟ : ਵਿਆਹ ਦਾਜ ਦਹੇਜ, ਧਾਰਮਿਕ ਰਸਮਾਂ ਅਤੇ ਜਾਤਪਾਤ ਦੇ ਬੰਧਨਾਂ ਤੋਂ ਰਹਿਤ ਹੈ ।



(ਸਫਾ 2 ਦੀ ਬਾਕੀ)

ਚਾਹੇ ਵਿਆਹ ਜਬਰਦਸਤੀ ਕਰ ਦਿਤਾ ਗਿਆ ਪਰ ਰਾਜ ਰਾਣੀ ਨੇ ਫਿਰ ਵੀ ਆਪਣਾ ਜੀਵਨ ਸਾਥੀ ਚੁਣਨ ਦੇ ਹੱਕ ਲਈ ਡਟਕੇ ਸੰਘਰਸ਼ ਕੀਤਾ । ਉਸਨੇ ਆਪਣੇ ਵਲੋਂ ਵਿਆਹ ਦੀਆਂ ਰਸਮਾਂ ਪੂਰੀਆਂ ਕਰਨ ਤੋਂ ਇਨਕਾਰ ਕਰ ਦਿਤਾ ਅਤੇ ਆਪਣੀ ਕੁੱਖ ਵਿਚਲੇ ਅਜ਼ੀਜ ਅਹਿਮਦ ਦੇ ਬੱਚੇ ਦਾ ਗਰਭਪਾਤ ਕਰਵਾਉਣ ਤੋਂ ਨਾਂਹ ਕਰ ਦਿਤੀ ।

ਵਿਆਹ ਤੋਂ ਬਾਦ ਫਿਰਕੂ ਤਣਾਅ ਹੋਰ ਵਧ ਗਿਆ ਜਦੋਂ ਕੁਝ ਫਿਰਕੂ ਲੋਕਾਂ ਨੇ ਸ਼ਹਿਰ ਵਿਚਲੀ ਇਕ ਮਸਜਿਦ ਨੂੰ ਨੁਕਸਾਨ ਪਹੁੰਚਾਇਆ । ਅਜ਼ੀਜ ਅਹਿਮਦ ਨੂੰ ਵੀ ਆਪਣੀ ਜਾਨ ਨੂੰ ਖਤਰਾ ਮਹਿਸੂਸ ਕਰਦਿਆਂ ਸ਼ਹਿਰ ਛੱਡਣਾ ਪਿਆ । ਇਥੇ ਇਹ ਵੀ ਸਪਸ਼ਟ ਕਰਨ ਦੀ ਲੋੜ ਹੈ ਕਿ ਰਾਜ ਰਾਣੀ ਦੇ ਮਾਂ ਬਾਪ ਉਸਦੇ ਪੱਖ ਵਿਚ ਸਨ ਪਰ ਧਾਰਮਿਕ ਅਧਾਰ ਤੇ ਉਠੇ ਐਨੇ ਸਮਾਜਿਕ ਦਬਾਅ ਅੱਗੇ ਨਾ ਖੜ ਸਕੇ ਅਤੇ ਮੋਹਨ ਲਾਲ ਨਾਲ ਵਿਆਹ ਕਰਨ ਨੂੰ ਮੰਨਣ ਲਈ ਮਜ਼ਬੂਰ ਹੋਣਾ ਪਿਆ ।

14 ਜੁਲਾਈ ਨੂੰ ਅਜ਼ੀਜ ਅਹਿਮਦ ਨੇ ਵੀ ਰਾਜ ਰਾਣੀ ਦੇ ਜਬਰੀ ਤੌਰ ਤੇ ਕੀਤੇ ਜਾ ਰਹੇ ਦੂਜੇ ਵਿਆਹ ਨੂੰ ਰੋਕਣ ਦੀ ਕੋਸ਼ਿਸ ਕੀਤੀ । ਉਸ ਵਲੋਂ ਆਪਣੀ ਪਤਨੀ ਦੇ ਉਧਾਲੇ ਦੀ F.I.R. ਦਰਜ ਕਰਵਾਈ ਗਈ ਪਰ ਪੁਲੀਸ ਨੇ ਕੋਈ ਕਾਰਵਾਈ ਨਾ ਕੀਤੀ ਤੇ ਇਸ ਤਰਾਂ ਪੁਲਸ ਉਹਨਾਂ ਦਾ ਬੁਨਿਆਦੀ ਹੱਕ ਉਹਨਾਂ ਨੂੰ ਦਿਵਾਉਣ ਵਿਚ ਅਸਫਲ ਰਹੀ ।

ਇਹ ਘਟਨਾ ਦਰਸਾਉਂਦੀ ਹੈ ਕਿ ਵਿਆਹ ਵਰਗੇ ਪੂਰਨ ਤੋਰ ਤੇ ਨਿੱਜੀ ਮਸਲੇ ਵਿਚ ਵੀ ਧਰਮ ਦਾ ਕਿੰਨਾ ਜਿਆਦਾ ਦਖਲ ਹੈ ਅਤੇ ਧਰਮ ਦੀ ਰਖਿਆ ਦੇ ਨਾਮ ਤੇ ਕਿਸੇ ਵੀ ਲੜਕੇ ਜਾਂ ਲੜਕੀ ਦੀ ਜਾਤੀ ਜਿੰਦਗੀ ਕਿਵੇਂ ਤਬਾਹ ਕੀਤੀ ਜਾ ਸਕਦੀ ਹੈ ।

ਅਸਲ ਵਿਚ ਵਿਆਹ ਦੇ ਮਸਲੇ ਵਿਚ ਭਾਰਤ ਸਮੇਤ ਬਹਤੇ ਪਛੜੇ ਦੇਸ਼ਾਂ ਵਿਚ ਬਹੁਤ ਹੀ ਗਲਤ ਸਮਾਜਿਕ ਮਾਨਤਾਵਾਂ ਬਣੀਆਂ ਹੋਈਆਂ ਹਨ । ਨਾ ਸਿਰਫ ਧਰਮ,ਜਾਤ,ਗੋਤ ਹੀ ਸਗੋਂ ਜਨਮ ਕੁੰਡਲੀਆਂ ਅਤੇ ਮੰਗਲੀਕ ਹੋਣ ਨਾ ਹੋਣ ਵਰਗੇ ਹੋਰ ਬੜੇ ਅਜੀਬ ਗਰੀਬ ਫੈਕਟਰ ਵੀ ਪਛੜੀ ਮਾਨਸਿਕਤਾ ਵਾਲੇ ਵਰਗਾਂ ਵਿਚ ਜੀਵਨ ਸਾਥੀ ਦੀ ਚੋਣ ਵਿਚ ਅਹਿਮ ਭੂਮਿਕਾ ਨਿਭਾਉਂਦੇ ਹਨ ।

ਵਿਆਹ ਕਿਸੇ ਵੀ ਵਿਅਕਤੀ ਦੀ ਜਿੰਦਗੀ ਦੀ ਇਕ ਬਹੁਤ ਹੀ ਮਹੱਤਵ ਵਾਲੀ ਘਟਨਾ ਹੁੰਦੀ ਹੈ । ਵਿਆਹ ਦੇ ਬੰਧਨ ਰਾਹੀਂ ਉਸਨੂੰ ਕਿਹੋ ਜਿਹਾ ਜੀਵਨ ਸਾਥੀ ਮਿਲਦਾ ਹੈ ਬਾਕੀ ਦੀ ਸਾਰੀ ਜਿੰਦਗੀ ਵਿਚ ਇਸ਼ ਗੱਲ ਦਾ ਬਹੁਤ ਮਹੱਤਵ ਪੂਰਨ ਰੋਲ ਹੁੰਦਾ ਹੈ । ਸੋ ਅਸਲ ਵਿਚ ਤਾਂ ਵਿਆਹ ਇਸ ਤਰਾਂ ਹੋਣੇ ਚਾਹੀਦੇ ਹਨ ਕਿ ਮੁੰਡਾ ਕੁੜੀ ਇਕ ਦੂਸਰੇ ਦੇ ਸੁਭਾਅ, ਆਦਤਾਂ,ਸ਼ੌਕਾਂ,ਵਿਚਾਰਾਂ ਅਤੇ ਹੋਰ ਮਹੱਤਵਪੂਰਨ ਪੱਖਾਂ ਤੋਂ ਚੰਗੀ ਤਰਾਂ ਜਾਣੂ ਹੋਣ ਤੇ ਇਹਨਾਂ ਸਾਰੇ ਪਹਿਲੂਆਂ ਤੋਂ ਆਪਣੇ ਆਪ ਨੂੰ ਇਕ ਦੂਸਰੇ ਅਨੁਸਾਰ ਢਾਲ ਸਕਣ ਦੇ ਯੋਗ ਹੋਣ । ਇਸਦੇ ਲਈ ਜਰੂਰੀ ਹੈ ਕਿ ਵਿਆਹ ਲਈ ਜੀਵਨ ਸਾਥੀ ਚੁਣਨ ਸਮੇਂ ਮੁੱਖ ਰੋਲ ਮੁੰਡੇ ਅਤੇ ਕੁੜੀ ਦਾ ਖੁਦ ਦਾ ਹੋਵੇ ਅਤੇ ਆਪਣੀ ਚੋਣ ਨਾਲ ਵਿਆਹ ਕਰਵਾਉਣ ਦੀ ਸਮਾਜਿਕ ਤੌਰ ਤੇ ਖੁਲ ਹੋਵੇ ।

ਪਰ ਅੱਜ ਅਸੀਂ ਵੇਖਦੇ ਹਾਂ ਕਿ ਵਿਆਹ ਇਕ ਸੌਦੇਬਾਜੀ ਬਣ ਕੇ ਰਹਿ ਗਿਆ ਹੈ । ਇਸ ਵਿਚ ਉਪਰੋਕਤ ਸਾਰੀਆਂ ਗੱਲਾਂ ਨੂੰ ਇਕ ਪਾਸੇ ਰਖਦੇ ਹੋਏ ਮੁਖ ਨਿਰਣਈ ਗੱਲ ਲੜਕੇ ਨੂੰ ਆਉਂਦੇ ਕਿੱਲੇ, ਬੈਂਕ ਬੈਲੇਂਸ ਜਾਂ ਹੋਰ ਕਾਰੋਬਾਰ ਬਣਦੀ ਹੈ ਅਤੇ ਲੜਕੀ ਚੁਣਨ ਲਈ ਉਸਦੇ ਮਾਪਿਆਂ ਵਲੋਂ ਦਾਜ ਦਿੱਤੇ ਜਾ ਸਕਣ ਦੀ ਸਮਰੱਥਾ ਇਸ ਚੋਣ ਵਿਚ ਮੁੱਖ ਰੋਲ ਨਿਭਾਉਂਦੀ ਹੈ । ਅਜਿਹੇ ਵਿਆਹਾਂ ਨੂੰ ਇਕ ਵਿਚਾਰਕ ਨੇ ਠੀਕ ਹੀ 'ਕਾਨੂੰਨੀ ਵੇਸ਼ਵਾਗਮਨੀ' ਦਾ ਨਾਮ ਦਿੱਤਾ ਸੀ ।

ਹੋਰਨਾਂ ਗਲਤ ਸਮਾਜਿਕ ਕਦਰਾਂ ਕੀਮਤਾਂ ਦੇ ਖਿਲਾਫ ਲੜਨ ਦੇ ਨਾਲ ਨਾਲ ਇਹ ਵੀ ਬਹੁਤ ਜਰੂਰੀ ਬਣਦਾ ਹੈ ਕਿ ਵਿਆਹ ਵਰਗੇ ਬਹੁਤ ਮਹੱਤਵਪੂਰਨ ਅਤੇ ਬਿਲਕੁਲ ਜਾਤੀ ਮਸਲੇ ਵਿਚੋਂ ਧਰਮ, ਜਾਤ,ਗੋਤ ਅਤੇ ਦਾਜ ਦਹੇਜ ਵਰਗੇ ਗਲਤ ਫੈਕਟਰਾਂ ਦੇ ਰੋਲ ਨੂੰ ਵੀ ਖਤਮ ਕਰਨ ਲਈ ਚੇਤੰਨ ਤੌਰ ਤੇ ਕੋਸ਼ਿਸਾਂ ਕੀਤੀਆਂ ਜਾਣ ।

---

## ਪਿਛਲੇ ਅੰਕ ਦੀਆਂ ਸੋਧਾਂ

ਵਿਗਿਆਨਕ ਵਿਚਾਰ ਦੇ ਅਗਸਤ ਅੰਕ ਵਿਚ ਪ੍ਰਿੰਟਿੰਗ ਤੇ ਪਰੂਫ ਰੀਡਿੰਗ ਦੀਆਂ ਕਾਫੀ ਗਲਤੀਆਂ ਰਹਿ ਗਈਆਂ ਸਨ । ਇਸ ਕਰਕੇ ਕੁਝ ਆਰਟੀਕਲਾਂ ਦੇ ਲੇਖਕਾਂ ਦੇ ਨਾਮ ਨਹੀਂ ਸਨ ਛਪ ਸਕੇ ਜੋ ਹੇਠ ਲਿਖੇ ਅਨੁਸਾਰ ਸਨ ।

1. ਟੀ. ਵੀ. ਰਮਾਇਣ:- ਰਾਮ ਸਿੰਘ ਮਾਨ, ਚੁੱਘੇ ਕਲਾਂ (ਬਠਿੰਡਾ)
2. ਅੰਧ ਵਿਸ਼ਵਾਸ ਤੇ ਬਚਪਨ:- ਗੁਰਚਰਨ ਖੇਮੋਆਣਾ, ਸਕੱਤਰ ਤਰਕਸ਼ੀਲ ਸੋਸਾਇਟੀ ਪੰਜਾਬ
3. ਏਅਰ ਹੋਸਟੈਸ ਨੀਰਜਾ ਮਿਸ਼ਰਾ ਦੀ ਰੂਹ:- ਸੈਨਲ ਐਡਮਾਰਕੂ, ਸਕੱਤਰ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ।
4. ਸੱਧਰਾਂ ਦਾ ਖੂਨ:- ਰਜਿੰਦਰ ਸਿੰਘ, ਪ੍ਰਧਾਨ ਤਰਕਸ਼ੀਲ ਸੋਸਾਇਟੀ ਪੰਜਾਬ ।

ਇਸੇ ਤਰਾਂ ਸਫਾ 7 ਉਪਰ ਉਪਰੋਂ ਪੰਜਵੀਂ ਲਾਈਨ ਇਸ ਤਰਾਂ ਪੜੀ ਜਾਵੇ-- ਸਿਖ ਧਰਮ ਵੀ ਅਸੂਲੀ ਤੌਰਤੇ ਮੜੀਆਂ ਮਸਾਣਾਂ ਨੂੰ ਪੂਜਣ ਦੇ ਵਿਰੁੱਧ ਹੈ ।' ਇਹਨਾਂ ਉਕਾਈਆਂ ਲਈ ਅਸੀਂ ਲੇਖਕਾਂ, ਪਾਠਕਾਂ ਤੋਂ ਖਿਮਾਂ ਦੇ ਜਾਚਕ ਹਾਂ ।

ਰਜਿਸਟਰੇਸ਼ਨ ਨੰ: 46587/87

# ਸੰਗਰੂਰ ਵਿਖੇ ਤਰਕਸ਼ੀਲ ਵਿਚਾਰਾਂ ਬਾਰੇ ਸੈਮੀਨਾਰ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸੰਗਰੂਰ ਇਕਾਈ ਵਲੋਂ 31 ਜੁਲਾਈ ਨੂੰ ਪੰਚਾਇਤ ਭਵਨ ਸੰਗਰੂਰ ਵਿਖੇ ਇਕ ਸੈਮੀਨਾਰ ਕਰਵਾਇਆ ਗਿਆ। ਇਸ ਸੈਮੀਨਾਰ ਨੂੰ ਇਕ ਬਹੁਤ ਹੀ ਢੁੱਕਵਾ ਨਾਂ 'ਹਨੇਰੇ ਤੋਂ ਚਾਨਣ ਤੱਕ' ਦਿਤਾ ਗਿਆ ਸੀ। ਸੈਮੀਨਾਰ ਦੀ ਪ੍ਰਧਾਨਗੀ ਲਈ ਬਣਾਏ ਪ੍ਰਧਾਨਗੀ ਮੰਡਲ ਵਿਚ ਜੀ. ਏ. ਟੂ. ਡੀ. ਸੀ. ਸ੍ਰੀ ਅਗਰਵਾਲ, ਤਰਕਸ਼ੀਲ ਸੋਸਾਇਟੀ ਪੰਜਾਬ ਦੇ ਪ੍ਰਧਾਨ ਰਾਜਿੰਦਰ ਸਿੰਘ, ਵਿਗਿਆਨਕ ਵਿਚਾਰ ਦੇ ਸੰਪਾਦਕ ਰਾਜਪਾਲ ਸਿੰਘ, ਸੰਗਰੂਰ ਇਕਾਈ ਦੇ ਪ੍ਰਧਾਨ ਡਾ. ਏ. ਐਸ. ਮਾਨ ਤੇ ਜਸਵੰਤ ਸਿੰਘ ਸ਼ਾਮਲ ਸਨ।

ਸਮਾਗਮ ਦੇ ਸ਼ੁਰੂ ਵਿਚ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਪ੍ਰਧਾਨ ਰਾਜਿੰਦਰ ਸਿੰਘ ਨੇ ਤਰਕਸ਼ੀਲ ਲਹਿਰ ਅਤੇ ਇਸ ਵਲੋਂ ਅੰਧ ਵਿਸ਼ਵਾਸ਼ਾਂ ਖਿਲਾਫ ਲੜੀ ਜਾ ਰਹੀ ਲੜਾਈ ਬਾਰੇ ਚਾਨਣਾ ਪਾਉਂਦਿਆਂ ਲੋਕਾਂ ਨੂੰ ਤਰਕਸ਼ੀਲ ਸੋਚ ਬਨਾਉਣ ਦੀ ਪ੍ਰੇਰਨਾ ਦਿੱਤੀ। ਉਸਤੋਂ ਬਾਅਦ ਡਾ. ਏ.ਐਸ.ਮਾਨ ਵਲੋਂ ਉੱਘੀ ਫਿਲਮ ਨਿਰਦੇਸ਼ਕਾ ਸਾਈਂ ਪ੍ਰਾਂਜਪੇ ਦੀ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦੇ ਡੈਲੀਗੇਟ ਇਜਲਾਸ ਵਿਚ ਕੀਤੀ ਗਈ ਤਕਰੀਰ ਪੜ੍ਹ ਕੇ ਸੁਣਾਈ ਗਈ ਜਿਸ ਨਾਲ ਸੈਮੀਨਾਰ ਲਈ ਸਾਜਗਾਰ ਮਹੌਲ ਤਿਆਰ ਹੋਇਆ।

ਉਸ ਤੋਂ ਬਾਅਦ 'ਵਿਗਿਆਨਕ ਵਿਚਾਰ' ਦੇ ਸੰਪਾਦਕ ਰਾਜਪਾਲ ਸਿੰਘ ਵਲੋਂ ਜੀਵ ਵਿਕਾਸ ਤੇ ਚਾਨਣਾ ਪਾਉਂਦਾ ਪੇਪਰ 'ਨਿਰਜੀਵ ਤੋਂ ਸਜੀਵ ਤੱਕ' ਪੜਿਆ ਗਿਆ। ਪਰਚੇ ਦੇ ਵਗਿਆਨਕ ਵਿਸ਼ੇ ਨਾਲ ਸੰਬਧਿਤ ਹੋਣ ਅਤੇ ਸਮੁੱਚੇ ਜੀਵ ਵਕਿਾਸ ਦੇ ਬਹੁਤ ਹੀ ਵਿਸਥਾਰੀ ਮਸਲੇ ਨੂੰ ਕਲਾਵੇ ਵਿਚ ਲਿੈਂਦਾ ਹੋਣ ਦੇ ਬਾਵਜੂਦ ਵੀ ਸਰੋਤਿਆਂ ਵਲੋਂ ਧਿਆਨ ਨਾਲ ਸੁਣਿਆ ਗਿਆ ਅਤੇ ਬਾਅਦ ਵਿਚ ਇਸਤੇ ਗੰਭੀਰ ਵਿਚਾਰ ਵਟਾਂਦਰਾਂ ਕਰਦੇ ਹੋਏ ਕਈ ਪੱਖਾਂ ਬਾਰੇ ਹੋਰ ਸਪਸ਼ਟੀਕਰਣ ਲਏ ਗਏ।

ਅਗਲਾ ਪਰਚਾ ਇਕ ਬਹੁਤ ਹੀ ਅਹਿਮ ਮਸਲੇ 'ਵਹਿਮਾਂ ਭਰਮਾਂ ਅਤੇ ਪਖੰਡਾਂ ਦੇ ਆਰਥਿਕ ਸਮਾਜਿਕ ਕਾਰਨ' ਬਾਰੇ ਸੀ। ਜਿਸ ਵਿਚ ਹੋਰਾਂ ਗੱਲਾਂ ਤੋਂ ਇਲਾਵਾ ਇਹ ਸਪਸ਼ਟ ਕੀਤਾ ਗਿਆ ਕਿ ਚਾਹੇ ਕਿਸੇ ਵੀ ਸਮਾਜ ਦੀ ਆਰਥਿਕ ਹਾਲਤ ਹੀ ਉਸ ਸ਼ਮਾਜ ਦੇ ਵਿਗਿਆਨਕ ਦ੍ਰਿਸ਼ਟੀਕੋਣ ਨੂੰ ਨਿਰਧਾਰਤ ਕਰਦੀ ਹੈ ਪ੍ਰੰਤੂ ਇਹ ਸਭਿਆਚਾਰਕ ਉਸਾਰ ਸਮਾਜ ਦੇ ਆਰਥਿਕ ਅਧਾਰ ਨੂੰ ਪ੍ਰਭਾਵਿਤ ਕਰਨ ਵਿਚ ਵੀ ਆਪਣਾ ਮੋੜਵਾਂ ਰੋਲ ਨਿਭਾਉਂਦਾ ਹੈ ਸੋ ਅਜਿਹੇ ਸਭਿਆਚਾਰਕ ਖੇਤਰਾਂ ਅੰਦਰ ਜਮਾਤੀ ਦ੍ਰਿਸ਼ਟੀਕੋਣ ਲੈਕੇ ਉਠੀਆਂ ਲਹਿਰਾਂ ਦੀ ਆਪਣੀ ਸਾਰਥਿਕਤਾ ਹੁੰਦੀ ਹੈ।

ਅਖੀਰੀ ਪੇਪਰ ਪ੍ਰੋਫੈਸਰ ਮੀਤ ਖਟੜਾਂ ਵਲੋਂ 'ਆਤਮਾ ਨਿਰਾ ਪਾਖੰਡ' ਨਾਂ ਦਾ ਸੀ। ਇਸ ਵਿਚ ਆਤਮਾ ਦੀ ਹੋਂਦ ਨੂੰ ਵਖ ਵਖ ਪੱਖਾਂ ਤੋਂ ਦਲੀਲਾਂ ਦੇ ਕੇ ਰੱਦ ਕੀਤਾ ਗਿਆ ਸੀ ਅਤੇ ਇਸਦੀ ਹੋਂਦ ਮੰਨਣ ਵਾਲਿਆਂ ਤੇ ਮੋੜਵੇਂ ਸਵਾਲ ਕੀਤੇ ਗਏ ਸਨ। ਇਸ ਪੇਪਰ ਉਪਰ ਕਾਫੀ ਵਧੀਆ ਬਹਿਸ ਚੱਲੀ।

ਪੇਪਰ ਉਪਰ ਚੱਲੀ ਬਹਿਸ ਵਿਚ ਰਾਜਿੰਦਰ ਪਾਲ ਸਿੰਘ, ਡਾ: ਦਰਸ਼ਨ ਪਾਲ, ਡਾ: ਪ੍ਰੀਤਮ ਸੈਣੀ, ਪ੍ਰਿੰਸੀਪਲ ਅਮਰ ਸਿੰਘ ਅਮਰ ਅਤੇ ਹੋਰ ਬੁਧੀਜੀਵੀਆਂ ਅਤੇ ਸਰੋਤਿਆਂ ਵਲੋਂ ਭਾਗ ਲਿਆ ਗਿਆ। ਇਸ ਬਹਿਸਦਾ ਇਕ ਮਹਤਵ ਪੂਰਨ ਪੱਖ ਇਹ ਵੀ ਸੀ ਕਿ ਆਸਤਿਕ ਵਿਚਾਰ ਰੱਖਣ ਵਾਲੇ ਕਾਫੀ ਬੁਲਾਰਿਆਂ ਨੇ ਆਪਣੇ ਵਿਚਾਰ ਰੱਖੇ ਅਤੇ ਸਾਰਾ ਵਿਚਾਰ ਵਟਾਂਦਰਾ ਬਹੁਤ ਹੀ ਉਸਾਰੂ ਢੰਗ ਨਾਲ ਹੋਇਆ।

If Undelivered, Please Return

**VIGYANIC VICHAR**

Post Box No. 34

KOT KAPURA-151204

PRINTED MATTER

To

..........................................

..........................................

..........................................